# ਕਿਉਂ ਲੱਭਦੇ ਹਾਂ ? ਭਿੰਡਰਾਂਵਾਲਾ



ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ

## ਇੱਕ ਭਾਵੁਕ ਦਸਤਾਵੇਜ਼

ਸਿੰਘ ਸਾਹਿਬ ਭਾਈ ਜਸਵੀਰ ਸਿੰਘ ਖ਼ਾਲਸਾ
ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਮੋਬਾਈਲ : 98140-13915

ਲੰਮੇ ਸਮੇਂ ਬਾਅਦ ਕੌਮਾਂ ਨੂੰ ਕੋਈ ਬੇਖੌਫ਼ ਆਗੂ ਨਸੀਬ ਹੁੰਦਾ ਹੈ, ਜਿਸ ਦੀ ਪ੍ਰਤੀਬੱਧਤਾ ਨਿੱਜ ਨਾਲੋਂ ਕੌਮ ਪ੍ਰਤੀ ਹੁੰਦੀ ਹੈ ਅਤੇ ਉਸ ਵਿੱਚ ਕੌਮ ਦੀ ਸੰਪੂਰਨ ਬਣਤਰ ਨੂੰ ਸਮਝਣ ਦੀ ਸੋਝੀ ਅਤੇ ਉਸਦੀ ਵਿਲੱਖਣ ਆਜ਼ਾਦ ਹਸਤੀ ਉੱਤੇ ਆਉਣ ਵਾਲੇ ਖਤਰਿਆਂ ਬਾਰੇ ਸੁਚੇਤਤਾ ਕੁਦਰਤ ਦੇ ਕਾਦਰ ਨੇ ਬਖਸ਼ੀ ਹੁੰਦੀ ਹੈ। ਅਜਿਹੇ ਗੁਣ ਕਲਮਾਂ ਦੇ ਧਨੀ, ਕਿਤਾਬੀ ਗਿਆਨ ਰੱਖਣ ਦੇ ਮਾਲਕ ਜਾਂ ਵਿਦਵਤਾ ਦਾ ਭੰਡਾਰ ਰੱਖਣ ਵਾਲੇ ਲੋਕਾਂ ਦਾ ਸੁਮੇਲ ਕਰਕੇ ਨਹੀਂ, ਬਲਕਿ ਕਈ ਜਨਮਾਂ ਦੀ ਤਪੱਸਿਆ ਕਾਰਣ ਹੀ ਕੁਦਰਤ ਵੱਲੋਂ ਮਿਲਦੇ ਹਨ ਜਦੋਂ ਅਧਿਆਤਮਕ ਸ਼ਕਤੀ ਦੇ ਮਾਲਕ ਅਜਿਹੇ ਲੋਕ ਧਰਤੀ 'ਤੇ ਆਉਂਦੇ ਹਨ, ਜੋ ਆਪਣੀ ਸਮੁੱਚੀ ਕੌਮ ਦੇ ਮਨਾਂ ਵਿੱਚ ਚਿਰਜੀਵੀ ਪ੍ਰਭਾਵ ਛੱਡ ਜਾਂਦੇ ਹਨ। ਉਨ੍ਹਾਂ ਵਿੱਚੋਂ ਹੀ ਹਨ, ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ, ਜਿਨ੍ਹਾਂ ਨਾਲ ਬਿਤਾਏ ਕੁੱਝ ਸਮੇਂ ਅਤੇ ਉਨ੍ਹਾਂ ਵੱਲੋਂ ਸਿਰਜੇ ਇਤਿਹਾਸ ਦੀਆਂ ਕੁੱਝ ਸਾਂਝਾਂ ਇਨ੍ਹਾਂ ਸੱਤਰਾਂ ਰਾਹੀਂ ਸਾਂਝੀਆਂ ਕਰਨ ਦਾ ਯਤਨ ਹੈ।

ਛੋਟੀ ਉਮਰੇ ਹੀ ਉਹ ਏਕਾਂਤ ਸੁਭਾਅ ਦੇ ਮਾਲਕ ਸਨ। ਇਸੇ ਕਾਰਣ ਹੀ ਸਕੂਲ ਦੀ ਪੜ੍ਹਾਈ ਸ਼ੁਰੂ ਕਰਨ ਸਮੇਂ ਤੋਂ ਹੀ ਸਕੂਲੀ ਵਿੱਦਿਆ ਦੇ ਨਾਲ, ਉਨ੍ਹਾਂ ਗੁਰਮਤਿ ਵਿੱਦਿਆ ਪ੍ਰਾਪਤ ਕਰਨੀ ਆਰੰਭ ਕਰ ਦਿੱਤੀ। ਪੰਜ ਕਲਾਸਾਂ ਪੜ੍ਹਨ ਤੱਕ ਉਹ ਪੰਜ ਬਾਣੀਆਂ ਅਤੇ ਪੰਜ ਗ੍ਰੰਥੀ ਤੱਕ ਦੀ ਗੁਰਮਤਿ ਵਿੱਦਿਆ ਪ੍ਰਾਪਤ ਕਰ ਚੁੱਕੇ ਸਨ, ਭਾਵੇਂ ਕਿ ਦੁਨਿਆਵੀ ਵਿਦਿਆ ਵਿੱਚ ਵੀ ਉਹ ਬਹੁਤੇ ਹੁਸ਼ਿਆਰ ਸਨ, ਪਰ ਜ਼ਿਆਦਾ ਸਮਾਂ ਧਾਰਮਿਕ ਖਿਆਲਾਂ ਵਿੱਚ ਹੀ ਰੁੱਝੇ ਰਹਿੰਦੇ ਸਨ, ਜਿਸ ਕਾਰਣ ਉਨ੍ਹਾਂ ਸਕੂਲੀ ਵਿੱਦਿਆ ਪ੍ਰਾਇਮਰੀ ਤੱਕ ਹੀ ਕੀਤੀ ਅਤੇ ਫਿਰ ਖੇਤੀਬਾੜੀ ਕਰਦਿਆਂ ਨਾਮ ਸਿਮਰਨ ਵਿੱਚ ਜੁੱਟ ਗਏ। ਇੱਥੋਂ ਤੱਕ ਕਿ ਖੇਤੀਬਾੜੀ ਦਾ ਸਾਰਾ ਕੰਮ ਕਰਦਿਆਂ, ਜੋ ਕਿ ਅਜੋਕੇ ਸਮੇਂ ਨਾਲੋਂ ਬਹੁਤ ਜ਼ਿਆਦਾ ਮੁਸ਼ਕਲ ਸੀ, ਕਿਉਂਕਿ ਮਸ਼ੀਨਰੀ ਯੁੱਗ ਦਾ ਹਾਲੇ ਪਸਾਰਾ ਨਹੀਂ ਸੀ ਹੋਇਆ, ਇਸ ਲਈ ਜ਼ਿਆਦਾ ਕੰਮ ਹੱਥੀਂ ਕਰਨਾ ਪੈਂਦਾ ਸੀ। ਫਿਰ ਵੀ ਕਿਰਤ ਕਰਦਿਆਂ 51 ਪਾਠ ਸ੍ਰੀ ਜਪੁਜੀ ਸਾਹਿਬ ਜੀ ਦੇ ਰੋਜ਼ਾਨਾ ਕਰਨੇ ਆਰੰਭ ਕਰ ਦਿੱਤੇ। ਸ਼ਾਇਦ ਇਹੀ ਕਾਰਣ ਸੀ ਕਿ ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁੱਖੀ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀ ਪਾਰਖੂ ਅੱਖ ਨੇ ਇਸ ਅਨਮੋਲ ਹੀਰੇ ਨੂੰ ਪਰਖ ਲਿਆ ਅਤੇ ਸੰਤਾਂ ਦੇ ਪਿਤਾ ਬਾਬਾ ਜੋਗਿੰਦਰ ਸਿੰਘ ਜੀ ਖ਼ਾਲਸਾ ਤੋਂ ਇਸ ਭੁਝੰਗੀ ਨੂੰ ਦਮਦਮੀ ਟਕਸਾਲ ਵਿੱਚ ਸ਼ਾਮਲ ਕਰਨ ਲਈ ਲੈ ਲਿਆ। ਜਿੱਥੇ ਉਨ੍ਹਾਂ ਨੇ ਬੜੀ ਲਗਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੰਥਿਆ, ਸਿੱਖ ਇਤਿਹਾਸ ਅਤੇ ਹੋਰ ਧਾਰਮਿਕ ਗ੍ਰੰਥਾਂ ਨੂੰ ਗਹੁ ਨਾਲ ਵਾਚਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਪੂਰੀ ਹੋਣ ਉਪਰੰਤ, ਉਨ੍ਹਾਂ ਨਿਯਮ ਬਣਾ ਲਿਆ ਕਿ ਹਰ ਰੋਜ਼ 51 ਅੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨੀ ਹੈ, ਭਾਵ ਇੱਕ ਮਹੀਨੇ ਵਿੱਚ ਸਹਿਜ ਪਾਠ ਦਾ ਭੋਗ ਪਾ ਲੈਂਦੇ ਸਨ ਅਤੇ ਨਾਲ ਹੀ 51 ਦੀ ਥਾਂ ਤੇ 101 ਪਾਠ ਸ੍ਰੀ ਜਪੁਜੀ ਸਾਹਿਬ ਜੀ ਦੇ ਰੋਜ਼ਾਨਾ ਕਰਨ ਲੱਗੇ ਅਤੇ ਕਈ ਵਾਰ ਜੱਥੇ ਵਿੱਚੋਂ ਆਗਿਆ ਲੈ ਕੇ ਘਰ ਦੇ ਕੰਮਕਾਰ ਲਈ ਵੀ ਆ ਜਾਂਦੇ ਸਨ ਅਤੇ ਕਈ-ਕਈ ਮਹੀਨੇ ਘਰੇ ਰਹਿੰਦਿਆਂ ਵੀ ਅਜਿਹਾ ਨਿਯਮ ਨਿਭਾਉਂਦੇ ਸਨ। ਇੱਕ ਵਾਰ ਅਜਿਹਾ ਹੋਇਆ, ਕਿ ਉਨ੍ਹਾਂ ਮਨ ਬਣਾ ਲਿਆ, ਕਿ ਸਵਾ ਮਹੀਨਾ ਵਿਸ਼ੇਸ਼ ਤੌਰ ਤੇ ਸਿਮਰਨ ਕਰਨਾ ਹੈ। ਹਾਲਾਂਕਿ ਉਨ੍ਹਾਂ ਦਾ ਰੋਜ਼ਾਨਾ ਦਾ ਨਿਯਮ ਵੀ 16-17 ਘੰਟੇ ਵਿੱਚ ਪੂਰਾ ਹੁੰਦਾ ਸੀ, ਪਰ ਇਸ ਵਿਸ਼ੇਸ਼ ਸਿਮਰਨ ਵਿੱਚ ਉਨ੍ਹਾਂ 21 ਤੋਂ 22 ਘੰਟੇ ਸਿਮਰਨ ਕਰਨ ਦਾ ਸਮਾਂ ਨਿਯਤ ਕਰ ਲਿਆ ਅਤੇ ਸਮੁੱਚੇ ਪਰਿਵਾਰ ਨੂੰ ਇਹ ਕਹਿ ਦਿੱਤਾ ਕਿ ਇਸ ਸਿਮਰਨ ਦੌਰਾਨ ਪੂਰਾ ਸਵਾ ਮਹੀਨਾ ਮੈਨੂੰ ਨਾ ਬੁਲਾਇਆ ਜਾਵੇ। ਭਾਵੇਂ ਕੋਈ ਘਟਨਾ ਵੀ ਘਟ ਜਾਵੇ ਤਾਂ ਵੀ ਉਸ ਅਕਾਲ ਪੁਰਖ ਦਾ ਭਾਣਾ ਮੰਨ ਕੇ ਬਰਦਾਸ਼ਤ ਕਰਨਾ, ਪਰ ਮੇਰੇ ਨਿਯਮ ਵਿੱਚ ਵਿਘਨ ਨਾ ਪਾਉਣਾ।

ਮੇਰੀ ਡਿਊਟੀ ਸੀ ਕਿ ਉਨ੍ਹਾਂ ਦੇ ਦੱਸੇ ਮੁਤਾਬਕ 24 ਘੰਟਿਆਂ ਵਿੱਚ ਇੱਕ ਵਾਰ ਉਨ੍ਹਾਂ ਦੀ ਖੁਰਾਕ ਦਾ ਪ੍ਰਬੰਧ ਕਰਕੇ ਦੇਣਾ ਆਦਿ। ਜਦ ਸਵਾ ਮਹੀਨੇ ਬਾਅਦ ਉਨ੍ਹਾਂ ਅਰਦਾਸ ਕੀਤੀ ਤਾਂ ਉਨ੍ਹਾਂ ਦਾ

ਸਰੀਰਕ ਵਜ਼ਨ 16 ਕਿਲੋ ਘੱਟ ਗਿਆ ਸੀ। ਇੰਝ ਉਨ੍ਹਾਂ ਦੀ ਸਖ਼ਤ ਅਧਿਆਤਮਕ ਮਿਹਨਤ ਦੇਖ ਕੇ ਹੈਰਾਨੀ ਵੀ ਹੁੰਦੀ ਸੀ ਪਰ ਉਨ੍ਹਾਂ ਨੂੰ ਪੁੱਛਣ 'ਤੇ ਕਿ ਇੰਨਾਂ ਹੱਠ ਭਰਪੂਰ ਨਾਮ ਸਿਮਰਨ ਕਰਨਾ ਬਹੁਤ ਜ਼ਿਆਦਾ ਕਠਿਨ ਨਹੀਂ? ਤਾਂ ਉਹ ਹੱਸ ਕੇ ਟਾਲ ਦਿੰਦੇ ਸਨ। ਕੌਣ ਜਾਣਦਾ ਸੀ ਕਿ ਇਹ ਨੌਜਵਾਨ ਆਉਣ ਵਾਲੇ ਸਮੇਂ ਲਈ, ਆਪਣੀ ਸਮੁੱਚੀ ਕੌਮ ਪ੍ਰਤੀ ਬਹੁਤ ਵੱਡੀ ਘਾਲਣਾ ਘਾਲਣ ਦੀ ਤਿਆਰੀ ਕਰ ਰਿਹਾ ਹੈ। ਇਸ ਤਰ੍ਹਾਂ ਦੇ ਉਨ੍ਹਾਂ ਨੇ ਚਾਰ ਵਾਰ ਵਿਸ਼ੇਸ਼ ਨਾਮ ਸਿਮਰਨ ਪ੍ਰੋਗਰਾਮ ਉਲੀਕੇ। ਚੌਥਾ ਨਾਮ ਸਿਮਰਨ ਪ੍ਰੋਗਰਾਮ ਸ੍ਰੀ ਹਜ਼ੂਰ ਸਾਹਿਬ ਵਿਖੇ ਸੀ। ਇਸ ਤੋਂ ਉਪਰੰਤ ਦਮਦਮੀ ਟਕਸਾਲ ਦੇ ਜੱਥੇ ਦੇ ਸਿੰਘਾਂ ਵਿਚ ਅਤੇ ਪਿੰਡ ਰੋਡੇ ਦੇ ਆਲੇ-ਦੁਆਲੇ ਦੇ ਇਲਾਕੇ ਵਿੱਚ ਵੀ ਉਨ੍ਹਾਂ ਨੂੰ ਕੁੱਝ ਵਿਸ਼ੇਸ਼ਤਾ ਨਾਲ ਤੱਕਿਆ ਜਾਂਦਾ ਸੀ। ਇਸ ਦੌਰਾਨ ਸੰਤ ਬਾਬਾ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਅਕਾਲ ਚਲਾਣਾ ਕਰ ਗਏ ਜੋ ਦਮਦਮੀ ਟਕਸਾਲ ਦੀ ਜ਼ਿੰਮੇਵਾਰੀ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੂੰ ਪਹਿਲਾਂ ਹੀ ਸੌਂਪ ਚੁੱਕੇ ਸਨ। ਜਿਨ੍ਹਾਂ ਨਾਲ ਵੀ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦਾ ਦਮਦਮੀ ਟਕਸਾਲ ਦੇ ਵਿਦਿਆਰਥੀ ਵੱਜੋਂ ਬਹੁਤ ਕਰੀਬੀ ਪ੍ਰੇਮ ਸੀ। ਇੱਥੋਂ ਤੱਕ ਕਿ ਕਈ ਵਾਰ ਗੁਰਬਾਣੀ ਦੀ ਕਥਾ ਕਰਦਿਆਂ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਆਪ ਵਿਦਿਆਰਥੀਆਂ ਨੂੰ ਜਰਨੈਲ ਸਿੰਘ ਅਭਿਆਸੀ (ਜਿਹੜਾ ਕਿ ਦਮਦਮੀ ਟਕਸਾਲ ਵਿੱਚ ਵਿਦਿਆਰਥੀ ਕਾਲ ਸਮੇਂ ਉਨ੍ਹਾਂ ਦਾ ਨਾਮ ਸੀ) ਵਰਗਾ ਬਣਨ ਦੀ ਪ੍ਰੇਰਣਾ ਦਿੰਦੇ ਸਨ ਤੇ ਕਈ ਵਾਰ ਉਨ੍ਹਾਂ ਦੇ ਸਿਮਰਨ ਦਾ ਜ਼ਿਕਰ ਕਰਦਿਆਂ ਨਾਂਅ ਲੈ ਕੇ ਕਹਿ ਦਿੰਦੇ ਸਨ ਕਿ ਭਾਈ ਅੱਜ ਵੀ ਅਜਿਹੇ ਸਿੰਘ ਮਹਾਰਾਜ ਦੀ ਕ੍ਰਿਪਾ ਨਾਲ ਮੌਜੂਦ ਹਨ, ਜਿਨ੍ਹਾਂ ਨੂੰ ਪੰਜ ਗ੍ਰੰਥੀ ਦਾ ਪਾਠ ਜ਼ੁਬਾਨੀ ਯਾਦ ਹੈ ਅਤੇ ਖੇਤੀ ਦਾ ਕੰਮ ਕਰਦਿਆਂ ਹੋਇਆਂ 101 ਪਾਠ ਜਪੁਜੀ ਸਾਹਿਬ ਦਾ ਕਰ ਲੈਂਦੇ ਹਨ ਅਤੇ ਜੇਕਰ ਇੱਥੇ ਜੱਥੇ ਵਿੱਚ ਹੋਣ ਤਾਂ ਜੱਥੇ ਦੀਆਂ ਵਿਦਿਆਰਥੀ ਤੌਰ 'ਤੇ ਲੱਗੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਇਸ ਨਿਯਮ ਵਿੱਚ ਫ਼ਰਕ ਨਹੀਂ ਪੈਣ ਦਿੰਦੇ। ਇਨ੍ਹਾਂ ਕਾਰਨਾਂ ਕਰਕੇ ਸਮੁੱਚੇ ਜੱਥੇ ਵਿੱਚ ਅਤੇ ਜੱਥੇ ਨਾਲ ਸਬੰਧ ਰੱਖਣ ਵਾਲੀਆਂ ਸੰਗਤਾਂ ਵਿੱਚ ਵੀ ਸੰਤ ਜਰਨੈਲ ਸਿੰਘ ਪ੍ਰਤੀ ਕਾਫ਼ੀ ਸਤਿਕਾਰ ਵੱਧ ਗਿਆ ਸੀ। ਇਸੇ ਦੌਰਾਨ ਉਨ੍ਹਾਂ ਗ੍ਰਹਿਸਥੀ ਜੀਵਨ ਧਾਰਨ ਕਰ ਲਿਆ। ਉਨ੍ਹਾਂ ਦਾ ਆਨੰਦ ਕਾਰਜ ਬਾਬਾ ਸੁੱਚਾ ਸਿੰਘ ਦੀ ਪੁੱਤਰੀ ਬੀਬੀ ਪ੍ਰੀਤਮ ਕੌਰ ਨਾਲ ਪਿੰਡ ਬਿਲਾਸਪੁਰ ਵਿਖੇ ਹੋਇਆ ਅਤੇ ਪ੍ਰਮਾਤਮਾ ਦੀ ਕ੍ਰਿਪਾ ਨਾਲ ਉਨ੍ਹਾਂ ਦੇ ਘਰ ਦੋ ਪੁੱਤਰਾਂ, ਭਾਈ ਈਸ਼ਰ ਸਿੰਘ ਅਤੇ ਭਾਈ ਇੰਦਰਜੀਤ ਸਿੰਘ ਨੇ ਜਨਮ ਲਿਆ। ਇਸ ਉਪਰੰਤ ਆਪ ਜੀ ਪੱਕੇ ਤੌਰ 'ਤੇ ਦਮਦਮੀ ਟਕਸਾਲ ਵਿੱਚ ਚਲੇ ਗਏ। ਅੱਠ ਕੁ ਸਾਲ ਦੀ ਸਖ਼ਤ ਮਿਹਨਤ ਨਾਲ ਧਰਮ ਪ੍ਰਚਾਰ ਕਰਦਿਆਂ ਅਖੌਤੀ ਗੁਰੂਆਂ ਪ੍ਰਤੀ ਸੰਗਤਾਂ ਨੂੰ ਸੁਚੇਤ ਕਰਦਿਆਂ, ਵੱਡੇ-ਵੱਡੇ ਨਗਰ ਕੀਰਤਨ ਕਰਕੇ ਸੰਗਤਾਂ ਵਿੱਚ ਖ਼ਾਲਸਾਈ ਨਿਆਰਾਪਣ ਪੈਦਾ ਕਰਦਿਆਂ, ਤੇ ਹਿੰਦੋਸਤਾਨ ਭਰ ਵਿੱਚ ਧਰਮ ਪ੍ਰਚਾਰ ਰਾਹੀਂ ਧਰਮ ਦੀ ਦ੍ਰਿੜਤਾ, ਸਿੱਖੀ ਸਰੂਪ ਅਤੇ ਖ਼ਾਲਸਾਈ ਵਿਲੱਖਣਤਾ ਬਾਰੇ ਖ਼ੁਲਾਸਾ ਕਰਦਿਆਂ, ਸੰਤ ਕਰਤਾਰ ਸਿੰਘ ਜੀ ਖ਼ਾਲਸਾ 1977 ਵਿੱਚ ਅਕਾਲ ਚਲਾਣਾ ਕਰ ਗਏ। ਜਿਸ ਤੋਂ ਉਪਰੰਤ ਸੱਚਖੰਡ ਵਾਸੀ ਬਾਬਾ ਠਾਕੁਰ ਸਿੰਘ ਜੀ ਅਤੇ ਸਮੂਹ ਦਮਦਮੀ ਟਕਸਾਲ ਨੇ ਸਰਬ-ਸੰਮਤੀ ਨਾਲ ਭਾਈ ਜਰਨੈਲ ਸਿੰਘ ਅਭਿਆਸੀ ਨੂੰ ਦਮਦਮੀ ਟਕਸਾਲ ਦਾ ਚੌਧਵਾਂ ਮੁੱਖੀ ਚੁਣ ਲਿਆ।

ਸੇਵਾ ਸੰਭਾਲਦਿਆਂ ਹੀ ਆਪ ਜੀ ਨੇ ਗੁਰੂ ਡੰਮ ਦੇ ਖਿਲਾਫ਼ ਝੰਡਾ ਚੁੱਕਿਆ ਅਤੇ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਅਧੂਰ ਕਾਰਜਾਂ ਨੂੰ ਪੂਰਾ ਕਰਨ ਦਾ ਸੰਕਲਪ ਲਿਆ। ਸਮੇਂ ਨੇ ਇੰਨੀ ਜਲਦੀ ਕਰਵਟ ਬਦਲੀ ਕਿ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨੂੰ ਸਮੇਂ ਅਨੁਸਾਰ ਚੱਲਣ ਲਈ ਮੋਰਚਾ ਮੱਲਣਾ ਪਿਆ। 1978 ਵਿੱਚ ਵਿਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਕਲੀ ਨਿਰੰਕਾਰੀਆਂ ਹੱਥੋਂ 13 ਸਿੰਘਾਂ ਦੀ ਸ਼ਹੀਦੀ ਹੋਈ, ਜੋ ਆਪਣੀ ਕਿਸਮਤ ਦਾ ਸਿੱਖੀ ਨੂੰ ਨਵਾਂ ਚੈਲੇਂਜ ਸੀ, ਜਿਸ ਤੋਂ ਉਪਰੰਤ ਉਨ੍ਹਾਂ ਆਪਣੇ ਧਰਮ ਪ੍ਰਚਾਰ ਦੌਰਾਨ ਸਿੱਖ ਕੌਮ ਨੂੰ ਗੁਲਾਮ ਹੋਣ ਦਾ

ਅਹਿਸਾਸ ਕਰਵਾਉਣਾ ਆਰੰਭ ਕਰ ਦਿੱਤਾ ਕਿ ਸਾਡੇ ਹੀ ਕੇਂਦਰੀ ਅਸਥਾਨ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਕਲੀ ਨਿਰੰਕਾਰੀਏ ਸਾਡੇ ਹੀ ਸਿੰਘਾਂ ਨੂੰ ਸ਼ਹੀਦ ਕਰ ਜਾਣ ਅਤੇ ਪੰਜਾਬ ਵਿੱਚ ਅਕਾਲੀ ਸਰਕਾਰ ਹੋਵੇ ਤਾਂ ਵੀ ਦੁਨਿਆਵੀ ਅਦਾਲਤਾਂ ਵਿੱਚੋਂ ਇਨਸਾਫ਼ ਦੀ ਝਾਕ ਮੁੱਕ ਜਾਵੇ ਤਾਂ ਇਸ ਤੋਂ ਵੱਡੀ ਗੁਲਾਮੀ ਹੋਰ ਕੀ ਹੋ ਸਕਦੀ ਹੈ ? ਯਾਦ ਰਹੇ ਕਿ ਬਾਦਲ ਸਰਕਾਰ ਨਿਰੰਕਾਰੀ ਮੁਖੀ ਨੂੰ ਅੰਮ੍ਰਿਤਸਰ ਸਾਕੇ ਦੇ ਕੇਸ 'ਚ ਅਦਾਲਤ ਵਿੱਚ ਭੁਗਤਾਉਣ ਲਈ ਬੁਰੀ ਤਰ੍ਹਾਂ ਫੇਲ੍ਹ ਹੋਈ। ਨਿਰੰਕਾਰੀਆਂ ਨੇ ਅਦਾਲਤ ਰਾਹੀਂ ਇਸ ਕੇਸ ਨੂੰ ਅੰਮ੍ਰਿਤਸਰ ਦੀ ਅਦਾਲਤ ਤੋਂ ਹਰਿਆਣਾ ਦੀ ਕਰਨਾਲ ਅਦਾਲਤ ਵਿੱਚ ਬਦਲ ਲਿਆ। ਕਰਨਾਲ ਦੇ ਸੈਸ਼ਨ ਜੱਜ ਆਰ. ਐਸ. ਗੁਪਤਾ ਨੇ 4 ਜਨਵਰੀ 1980 ਨੂੰ ਨਿਰੰਕਾਰੀ ਮੁਖੀ ਸਮੇਤ ਸਾਰੇ ਦੋਸ਼ੀਆਂ ਨੂੰ ਸਾਫ਼ ਬਰੀ ਕਰ ਦਿੱਤਾ। 13 ਸਿੰਘਾਂ ਦੇ ਕਾਤਲਾਂ ਦਾ ਅਦਾਲਤ 'ਚੋਂ ਸਾਫ਼ ਬਰੀ ਹੋ ਜਾਣਾ ਅਤੇ ਬਾਦਲ ਸਰਕਾਰ ਵੱਲੋਂ ਕਰਨਾਲ ਅਦਾਲਤ ਦੇ ਇਸ ਫ਼ੈਸਲੇ ਵਿਰੁੱਧ ਹਾਈਕੋਰਟ ਵਿੱਚ ਅਪੀਲ ਵੀ ਨਾ ਕਰਨੀ ਸਿੱਖਾਂ ਲਈ ਇਨਸਾਫ਼ ਦੇ ਕਾਨੂੰਨੀ ਦਰਵਾਜ਼ੇ ਬੰਦ ਹੋਣ ਦਾ ਸਪਸ਼ਟ ਸੰਕੇਤ ਸੀ, ਪਰ ਸਿੱਖਾਂ ਅੰਦਰ 13 ਸਿੰਘਾਂ ਦੇ ਕਾਤਲਾਂ ਤੋਂ ਬਦਲਾ ਲੈਣ ਦੀ ਜਵਾਲਾ ਭੜਕ ਉੱਠੀ ਤਾਂ ਭਾਈ ਰਣਜੀਤ ਸਿੰਘ (ਜੋ ਬਾਅਦ ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਬਣੇ) ਅਤੇ ਭਾਈ ਕਾਬਲ ਸਿੰਘ, ਦਲਬੀਰ ਸਿੰਘ, ਸਵਰਨ ਸਿੰਘ, ਨੰਦ ਸਿੰਘ, ਭੋਲਾ ਸਿੰਘ,ਆਦਿ ਸਿੰਘਾਂ ਦੇ ਜੱਥੇ ਨੇ 13 ਸਿੰਘਾਂ ਦੇ ਕਤਲ ਲਈ ਮੁੱਖ ਦੋਸ਼ੀ ਗੁਰਬਚਨ ਸਿੰਘ ਨਕਲੀ ਨਿਰੰਕਾਰੀ ਨੂੰ ਮਿਤੀ 24-04-80 ਨੂੰ ਦਿੱਲੀ ਵਿਖੇ ਨਿਰੰਕਾਰੀ ਭਵਨ ਵਿੱਚ ਹੀ ਕਤਲ ਕਰ ਦਿੱਤਾ। ਸਿੰਘਾਂ ਦੇ ਇਸ ਕਾਰਨਾਮੇ ਨੇ ਦੇਹਧਾਰੀ ਦੰਭ ਦਾ ਭਾਂਡਾ ਫੋੜ ਸੁੱਟਿਆ ਅਤੇ ਸਿੱਖ ਕੌਮ ਦੀ ਅਣਖ ਨੂੰ ਕਾਇਮ ਰੱਖਦਿਆਂ ਸਿੱਖੀ ਰਵਾਇਤਾਂ ਦੁਆਰਾ ਸ਼ਹੀਦਾਂ ਦੇ ਖ਼ੂਨ ਦਾ ਬਦਲਾ ਲੈਣ ਦੀ ਸਿੱਖੀ ਪ੍ਰੰਪਰਾ ਨੂੰ ਮੁੜ ਸੁਰਜੀਤ ਕਰ ਦਿੱਤਾ। ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨੇ ਇਹ ਕੰਮ ਕਰਨ ਵਾਲਿਆਂ ਨੂੰ ਕੌਮੀ ਯੋਧੇ ਐਲਾਨ ਕੇ ਉਨ੍ਹਾਂ ਦੀ ਪ੍ਰਸ਼ੰਸਾ ਕੀਤੀ ਅਤੇ ਸਮਾਂ ਆਉਣ 'ਤੇ ਸੋਨੇ ਨਾਲ ਤੋਲਣ ਦਾ ਐਲਾਨ ਵੀ ਕੀਤਾ। ਇਸ ਦੌਰਾਨ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਦਾ ਵੱਧ ਰਿਹਾ ਪ੍ਰਭਾਵ ਦੇਖਦਿਆਂ ਜਲੰਧਰ ਦੀ ਮਹਾਸ਼ਾ ਪ੍ਰੈੱਸ ਨੇ ਸੰਤ ਜਰਨੈਲ ਸਿੰਘ ਜੀ ਨੂੰ ਵੱਖਵਾਦੀ ਹੋਣਾ, ਕਾਨੂੰਨ ਨੂੰ ਆਪਣੇ ਹੱਥ ਵਿੱਚ ਲੈਣ, ਨਿਰੰਕਾਰੀਆਂ ਨੂੰ ਕਤਲ ਕਰਨਾ, ਫਿਰਕੂ ਭਾਵਨਾਵਾਂ ਭੜਕਾਉਣੀਆਂ ਆਦਿ ਦੋਸ਼ ਲਾ ਕੇ ਨਿੰਦਣਾ ਸ਼ੁਰੂ ਕਰ ਦਿੱਤਾ। ਇੱਥੋਂ ਤੱਕ ਕਿ ਇਸ ਪ੍ਰੈੱਸ ਨੇ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਗਿਆਨੀ ਗੁਰਦਿਆਲ ਸਿੰਘ ਅਜਨੋਹਾ, ਅਤੇ ਪ੍ਰਧਾਨ ਗੁ. ਪ੍ਰਬੰਧਕ ਕਮੇਟੀ ਜੱਥੇਦਾਰ ਗੁਰਚਰਨ ਸਿੰਘ ਟੌਹੜਾ ਨੂੰ ਗ਼ੱਦਾਰ ਸ਼ਬਦ ਵਰਤਿਆ, ਇਸ ਤੋਂ ਵੀ ਅੱਗੇ ਤਿਲਕ ਜੰਞੂ ਦੀ ਰਾਖੀ ਲਈ ਸ਼ਹਾਦਤ ਦੇਣ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਇਹ ਕਹਿਣਾ ਕਿ ਇਨ੍ਹਾਂ ਦਾ ਔਰੰਗਜ਼ੇਬ ਨਾਲ ਆਪਸੀ ਝਗੜਾ ਸੀ। ਇਸ ਲਈ ਔਰੰਗਜ਼ੇਬ ਨੇ ਗੁਰੂ ਤੇਗ ਬਹਾਦਰ ਨੂੰ ਮੌਤ ਦੀ ਸਜ਼ਾ ਦਿੱਤੀ ਸੀ ਅਤੇ ਇਸ ਪ੍ਰੈੱਸ ਨੇ ਨਕਲੀ ਨਿਰੰਕਾਰੀਆਂ ਦੀ ਅਵਤਾਰ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਮਾਣਤਾ ਦੇਣ ਦੀਆਂ ਲਿਖਤਾਂ ਲਿਖੀਆਂ, ਜਿਸ ਕਾਰਨ ਸੰਤ ਜਰਨੈਲ ਸਿੰਘ ਖ਼ਾਲਸਾ ਨੇ ਇਸ ਪ੍ਰੈੱਸ ਸਮੂਹ ਦੇ ਮਾਲਕ ਲਾਲਾ ਜਗਤ ਨਰਾਇਣ ਨੂੰ ਚੇਤਾਵਨੀ ਦਿੱਤੀ ਸੀ ਕਿ ਉਹ ਅਜਿਹੀਆਂ ਘਿਨਾਉਣੀਆਂ ਲਿਖਤਾਂ ਅਤੇ ਸ਼ਾਜਿਸ਼ੀ ਹਰਕਤਾਂ ਤੋਂ ਬਾਜ਼ ਆਉਣ, ਨਹੀਂ ਤਾਂ ਇਸ ਦਾ ਨਤੀਜਾ ਠੀਕ ਨਹੀਂ ਹੋਵੇਗਾ ਪਰ ਉਹ ਲਗਾਤਾਰ ਜ਼ਹਿਰੀਲਾ ਪ੍ਰਚਾਰ, ਸਿੱਖੀ ਵਿਰੁੱਧ ਕਰਦਾ ਰਿਹਾ। ਆਖ਼ੀਰ ਇਸ ਦੀਆਂ ਅਜਿਹੀਆਂ ਸਿੱਖ ਮਾਰੂ ਨੀਤੀਆਂ, ਫਿਰਕਾਪ੍ਰਸਤ ਕਾਰਵਾਈਆਂ ਕਾਰਨ ਸਿੱਖ ਨੌਜਵਾਨਾਂ ਦੇ ਦਿਲਾਂ ਅੰਦਰ ਇਸਨੂੰ ਹੋਰ ਬਰਦਾਸ਼ਤ ਕਰਨ ਦੀ ਸੀਮਾ ਨਾ ਰਹੀ, ਜਿਸ ਕਾਰਨ ਮਿਤੀ 9-9-1981 ਨੂੰ ਲੁਧਿਆਣਾ ਨੇੜੇ ਕਾਰ ਵਿੱਚ ਆਉਂਦੇ ਨੂੰ ਭਾਈ ਦਲਬੀਰ ਸਿੰਘ, ਭਾਈ ਸਵਰਨ ਸਿੰਘ ਅਤੇ ਭਾਈ ਨਛੱਤਰ ਸਿੰਘ ਨੇ ਗੋਲੀਆਂ ਮਾਰ ਕੇ ਖ਼ਤਮ ਕਰ ਦਿੱਤਾ। ਕਿਉਂਕਿ ਸੰਤ ਜਰਨੈਲ ਸਿੰਘ ਜੀ 1978 ਤੋਂ ਹੀ ਇਸ ਦੀਆਂ ਲਿਖਤਾਂ ਦਾ ਨੋਟਿਸ ਲੈਂਦੇ ਆ ਰਹੇ ਸਨ ਅਤੇ

ਇਸ ਨੂੰ ਕਈ ਵਾਰ ਚੇਤਾਵਨੀ ਦੇ ਚੁੱਕੇ ਸਨ। ਇਸ ਲਈ ਪੰਜਾਬ ਸਰਕਾਰ ਨੇ ਇਸ ਕਤਲ ਦੀ ਸਾਜ਼ਿਸ਼ ਦਾ ਦੋਸ਼ ਸੰਤ ਜਰਨੈਲ ਸਿੰਘ 'ਤੇ ਦੋਸ਼ ਲਾ ਕੇ 12/9/1981 ਨੂੰ ਸੰਤ ਜਰਨੈਲ ਸਿੰਘ ਦੇ ਗ੍ਰਿਫ਼ਤਾਰੀ ਵਾਰੰਟ ਜਾਰੀ ਕਰ ਦਿੱਤੇ ਗਏ। ਉਸ ਸਮੇਂ ਸੰਤ ਜੀ ਹਰਿਆਣਾ ਦੇ ਪਿੰਡ ਚੰਦੋ ਕਲਾਂ ਵਿਖੇ ਧਾਰਮਿਕ ਸਮਾਗਮ ਵਿੱਚ ਸਨ, ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਵਿਰੁੱਧ ਗ੍ਰਿਫ਼ਤਾਰੀ ਵਾਰੰਟ ਜਾਰੀ ਹੋਏ ਹਨ, ਤਾਂ ਉਹ ਉਥੋਂ ਚੱਲ ਕੇ ਟਕਸਾਲ ਦੇ ਹੈਡਕੁਆਰਟਰ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਚੌਂਕ ਮਹਿਤਾ ਵਿਖੇ ਪਹੁੰਚ ਗਏ, ਪਰ ਪੁਲਿਸ ਨੇ ਪਟਿਆਲਾ ਰੇਂਜ ਦੇ ਡੀ. ਆਈ. ਜੀ., ਡੀ. ਐਸ. ਮਾਂਗਟ ਦੀ ਅਗਵਾਈ ਹੇਠ ਚੰਦੋ ਕਲਾਂ ਪਿੰਡ ਨੂੰ ਘੇਰਾ ਪਾ ਲਿਆ। ਇਸ ਪੁਲਿਸ ਪਾਰਟੀ ਵਿੱਚ ਨਕਲੀ ਨਿਰੰਕਾਰੀ ਪੱਖੀ ਪੁਲਿਸ ਅਫ਼ਸਰ ਡੀ. ਆਰ. ਭੱਟੀ ਅਤੇ ਡੀ. ਐਸ. ਪੀ ਮਨੋਹਰ ਸਿੰਘ ਸਮੇਤ ਛੇ ਪੁਲਿਸ ਕਪਤਾਨ 12 ਉਪ ਪੁਲਿਸ ਕਪਤਾਨ ਅਤੇ 500 ਪੁਲਿਸ ਜਵਾਨ ਸ਼ਾਮਲ ਸਨ। ਪੁਲਿਸ ਨੇ ਦਹਿਸ਼ਤ ਪਾਉਣ ਲਈ ਬਿਨ੍ਹਾਂ ਕਿਸੇ ਚੇਤਾਵਨੀ ਦਿੱਤਿਆਂ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ। ਉਪਰੰਤ ਸਪੀਕਰ ਰਾਹੀਂ ਅਨਾਊਂਸਮੈਂਟ ਕੀਤੀ ਕਿ ਜੇ ਸੰਤ ਜਰਨੈਲ ਸਿੰਘ ਨੂੰ ਸਾਡੇ ਹਵਾਲੇ ਨਾ ਕੀਤਾ ਤਾਂ ਸਾਰਾ ਪਿੰਡ ਤਬਾਹ ਕਰ ਦਿਆਂਗੇ। ਪਿੰਡ ਦੇ ਮੋਹਤਬਰ ਬੰਦਿਆਂ ਨੇ ਗੁਰਦੁਆਰੇ ਦੇ ਸਪੀਕਰ ਰਾਹੀਂ ਦੱਸਿਆ ਕਿ ਸੰਤ ਜਰਨੈਲ ਸਿੰਘ ਇੱਥੇ ਮੌਜੂਦ ਨਹੀਂ ਹਨ, ਪਰ ਪੁਲਿਸ ਨੇ ਘਰ-ਘਰ ਦੀ ਤਲਾਸ਼ੀ ਦੇ ਬਹਾਨੇ ਪਿੰਡ ਦੇ ਲੋਕਾਂ ਤੋਂ ਲੱਖਾਂ ਰੁਪਏ ਦਾ ਸਮਾਨ ਅਤੇ ਨਕਦੀ ਲੁੱਟ ਲਿਆ, ਟਕਸਾਲ ਦੀਆਂ ਦੋ ਬੱਸਾਂ ਨੂੰ ਅੱਗ ਲਾ ਦਿੱਤੀ, ਜਿਸ ਵਿੱਚ ਗੁਰਬਾਣੀ ਦੀਆਂ ਸੈਂਚੀਆਂ ਸਮੇਤ ਟਕਸਾਲ ਦਾ ਕੀਮਤੀ ਸਾਹਿਤ ਸਾੜ ਦਿੱਤਾ ਗਿਆ।

ਸੰਤ ਜਰਨੈਲ ਸਿੰਘ ਨੂੰ ਮਹਿਤੇ ਵਿਖੇ 16/9/1981 ਨੂੰ ਲਾਲਾ ਕਤਲ ਕੇਸ ਵਾਲੇ ਵਾਰੰਟ ਦਿੱਤੇ ਗਏ। ਸੰਤਾਂ ਨੇ ਵਾਰੰਟ ਲੈ ਕੇ ਉਸੇ ਵੇਲੇ ਹੀ ਐਲਾਨ ਕਰ ਦਿੱਤਾ ਕਿ ਮੈਂ 20 ਸਤੰਬਰ ਨੂੰ ਗ੍ਰਿਫ਼ਤਾਰੀ ਦੇਵਾਂਗਾ। ਸੰਤਾਂ ਦਾ ਇਹ ਐਲਾਨ ਸੁਣ ਕੇ ਸਿੱਖ ਆਗੂਆਂ ਸਮੇਤ ਸਿੱਖ ਸੰਗਤਾਂ ਵੱਡੀ ਗਿਣਤੀ ਵਿੱਚ ਮਹਿਤੇ ਪਹੁੰਚ ਗਈਆਂ। ਸੰਤ ਜਰਨੈਲ ਸਿੰਘ ਜੀ ਨੇ ਸੰਗਤਾਂ ਨੂੰ ਸ਼ਾਂਤ ਰਹਿਣ ਦਾ ਸੰਦੇਸ਼ ਦਿੰਦਿਆਂ ਕਿਹਾ, ਕਿ ਅੱਜ ਮੈਂ ਲਾੜੀ ਮੌਤ ਵਿਆਹੁਣ ਲਈ ਕੇਸਰੀ ਦਸਤਾਰਾ ਸਜਾਇਆ ਹੈ। ਜੇਕਰ ਹਿੰਦ ਸਰਕਾਰ ਮੌਤ ਨਾਲ ਮੇਰੀਆਂ ਲਾਵਾਂ ਪੜ੍ਹਨ ਦਾ ਪ੍ਰਬੰਧ ਕਰ ਸਕਦੀ ਹੈ ਤਾਂ ਕਰ ਲਵੇ ਅਤੇ ਸੰਗਤਾਂ ਵਿੱਚੋਂ ਕੋਈ ਵੀ ਵਿਅਕਤੀ ਭੜਕਾਹਟ ਵਿਚ ਨਾ ਆਵੇ। ਉਨ੍ਹਾਂ ਇਹ ਵੀ ਕਿਹਾ ਕਿ ਸੰਗਤਾਂ ਵੱਲੋਂ ਅਗਰ ਇੱਕ ਵੀ ਪੱਥਰ ਪੁਲਿਸ ਵੱਲ ਮਾਰਿਆ ਗਿਆ ਤਾਂ ਅਜਿਹਾ ਕਰਨ ਵਾਲਾ ਵਿਅਕਤੀ ਮੇਰਾ ਸਭ ਤੋਂ ਵੱਡਾ ਦੁਸ਼ਮਣ ਹੋਵੇਗਾ। (ਸੰਤਾਂ ਵੱਲੋਂ ਸੰਗਤਾਂ ਨੂੰ ਸ਼ਾਂਤ ਰਹਿਣ ਲਈ ਅਤਿ ਦਰਜੇ ਦੀ ਅਪੀਲ ਸੀ)। ਲਗਭਗ ਢਾਈ ਵਜੇ ਗੁਰਦੁਆਰੇ ਤੋਂ ਬਾਹਰ ਆ ਕੇ ਗ੍ਰਿਫ਼ਤਾਰੀ ਦੇ ਦਿੱਤੀ। ਪੁਲਿਸ ਸੰਤਾਂ ਨੂੰ ਲੈ ਕੇ ਮਹਿਤੇ ਤੋਂ ਰਈਏ ਵਾਲੇ ਪਾਸੇ ਚਲੇ ਗਈ। ਬਾਅਦ ਵਿੱਚ ਸੰਗਤਾਂ ਵਿੱਚ ਭਾਰੀ ਜੋਸ਼ ਤੇ ਗੁੱਸਾ ਸੀ। ਸੰਗਤਾਂ ਨੇ ਸੰਤਾ ਦੇ ਹੱਕ ਵਿੱਚ ਆਕਾਸ਼ ਗੁੰਜਾਊ ਨਾਅਰੇ ਲਾਏ, ਜਿਸ ਨੂੰ ਮੌਕੇ ਦੀ ਹਕੂਮਤ ਨੇ ਬਰਦਾਸ਼ਤ ਨਾ ਕੀਤਾ ਅਤੇ ਬਿਨ੍ਹਾਂ ਕਾਰਨ ਇਕੱਠ 'ਤੇ ਗੋਲੀਆਂ ਚਲਾ ਕੇ ਦਰਜਨਾਂ ਸਿੰਘ ਸ਼ਹੀਦ ਅਤੇ ਸੈਂਕੜੇ ਫੱਟੜ ਕਰ ਦਿੱਤੇ। ਸੰਤ ਜਰਨੈਲ ਸਿੰਘ ਜੀ ਨੂੰ ਅਗਲੇ ਦਿਨ ਦਾ 21/9/1981 ਨੂੰ ਬਸੀਆਂ ਅਰੈਸਟ ਹਾਊਸ ਵਿੱਚ ਸਪੈਸ਼ਲ ਲਗਾਈ ਗਈ ਅਦਾਲਤ ਵਿੱਚ ਪੇਸ਼ ਕੀਤਾ,ਅਦਾਲਤ ਨੇ 4 ਦਿਨ ਪੁਲਿਸ ਰਿਮਾਂਡ ਦੇ ਦਿੱਤਾ ਅਤੇ ਦੋ ਦਿਨ ਫਿਰ ਵਧਾ ਕੇ 26/9/81 ਤੱਕ ਕਰ ਦਿੱਤਾ। ਪੁਲਿਸ ਰਿਮਾਂਡ ਵਿੱਚ ਸੰਤਾਂ ਤੋਂ ਲਾਲਾ ਕਤਲ ਕਾਂਡ ਨਾਲ ਸੰਬਧਿਤ ਕਰੀਬ ਸਾਢੇ ਚਾਰ ਸੌ ਸਵਾਲ ਪੁੱਛੇ ਗਏ, ਜਿਨ੍ਹਾਂ ਦਾ ਉਨ੍ਹਾਂ ਨੇ ਬਾਖੂਬੀ ਜਵਾਬ ਦਿੱਤਾ। ਪੁਲਿਸ ਇਸ ਲੰਬੀ ਪੁੱਛਗਿਛ ਦੌਰਾਨ ਵੀ ਸੰਤ ਜਰਨੈਲ ਸਿੰਘ ਦਾ ਲਾਲਾ ਕਤਲ ਕਾਂਡ ਨਾਲ ਸੰਬੰਧ ਜੋੜਨ ਵਿੱਚ ਅਸਫਲ ਰਹੀ। ਉੱਧਰ ਮਹਿਤੇ ਵਿਖੇ ਸ਼ਹੀਦ ਹੋਏ ਸਿੰਘਾਂ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਫੈਲ ਗਈ, ਜਿਸ ਨੇ ਭਾਰੀ ਰੋਹ ਪੈਦਾ ਕਰ ਦਿੱਤਾ। ਇਸ

ਦੌਰਾਨ ਸੰਤਾਂ ਨੂੰ ਫਿਰੋਜ਼ਪੁਰ ਦੀ ਜੇਲ੍ਹ ਵਿੱਚ ਨਜ਼ਰਬੰਦ ਕਰ ਦਿੱਤਾ, ਇਸੇ ਦੌਰਾਨ ਦਲ ਖ਼ਾਲਸਾ ਦੇ ਕੁਝ ਨੌਜਵਾਨਾਂ ਨੇ ਭਾਈ ਗਜਿੰਦਰ ਸਿੰਘ ਦੀ ਅਗਵਾਈ ਹੇਠ 29/9/81 ਨੂੰ ਭਾਰਤੀ ਹਵਾਈ ਜਹਾਜ਼ ਅਗਵਾ ਕਰ ਲਿਆ ਅਤੇ ਉਸ ਨੂੰ ਲਾਹੌਰ ਲੈ ਗਏ। ਇਸ ਕਾਰਵਾਈ ਨਾਲ ਸੰਤ ਜਰਨੈਲ ਸਿੰਘ ਦੀ ਗ੍ਰਿਫ਼ਤਾਰੀ ਦਾ ਅੰਤਰਰਾਸ਼ਟਰੀ ਪੱਧਰ 'ਤੇ ਪ੍ਰਚਾਰ ਹੋਇਆ ਅਤੇ ਹਾਈਜੈਕਰਾਂ ਨੇ ਸੰਤ ਜਰਨੈਲ ਸਿੰਘ ਦੀ ਬਿਨ੍ਹਾਂ ਸ਼ਰਤ ਰਿਹਾਈ ਦੀ ਮੰਗ ਰੱਖੀ। (ਇਹ ਸਤਰਾਂ ਲਿਖੇ ਜਾਣ ਤੱਕ ਭਾਵ 27 ਸਾਲ ਬੀਤ ਜਾਣ ਬਾਅਦ ਵੀ ਭਾਈ ਗਜਿੰਦਰ ਸਿੰਘ ਜਲਾਵਤਨੀ ਦੀ ਜ਼ਿੰਦਗੀ ਬਤੀਤ ਕਰ ਰਹੇ ਹਨ।) ਉਧਰ ਫਿਰੋਜ਼ਪੁਰ ਜੇਲ੍ਹ ਦੇ ਬਾਹਰ ਸਿੱਖ ਸੰਗਤਾਂ ਦਾ ਇਕੱਠ ਵੱਧਣ ਲੱਗਾ, ਦਿਨ ਪ੍ਰਤੀ ਦਿਨ ਜੇਲ੍ਹ ਅੱਗੇ ਮੇਲੇ ਵਾਂਗ ਇਕੱਠ ਹੋਣਾ ਸ਼ੁਰੂ ਹੋਇਆ। ਦੂਰੋ-ਦੁਰਾਡਿਆਂ ਤੋਂ ਸੰਗਤਾਂ ਆਉਂਦੀਆਂ ਅਤੇ ਭਰੇ ਦੀਵਾਨ ਵਿੱਚ ਸੰਤਾਂ ਦੇ ਹਰ ਹੁਕਮ ਦੀ ਉਡੀਕ ਕਰਦੀਆਂ ਅਤੇ ਫਿਰੋਜ਼ਪੁਰ ਜੇਲ੍ਹ ਦੇ ਸਾਹਮਣਿਓ ਸਿੱਖ ਸੰਗਤਾਂ ਦੇ ਆਕਾਸ਼ ਗੂੰਜਾਊ ਨਾਅਰਿਆਂ ਨੇ ਕੇਂਦਰ ਸਰਕਾਰ ਨੂੰ ਭਵਿੱਖ ਦੇ ਨਤੀਜਿਆਂ ਦਾ ਅਹਿਸਾਸ ਕਰਵਾ ਦਿੱਤਾ, ਆਖੀਰ ਇਸ ਪੈਦਾ ਹੋਈ ਸਥਿਤੀ ਨੂੰ ਮੁੱਖ ਰੱਖਦਿਆਂ ਮਜਬੂਰੀ ਵੱਸ ਸਰਕਾਰ ਨੂੰ ਸੰਤਾਂ ਦੀ ਰਿਹਾਈ ਦਾ ਫ਼ੈਸਲਾ ਲੈਣਾ ਪਿਆ। ਜਿਸ ਕਰਕੇ ਮੈਜਿਸਟਰੇਟ ਸ੍ਰੀ ਜੇ. ਕੇ ਰਾਏ ਨੇ ਫਿਰੋਜ਼ਪੁਰ ਜ਼ੇਲ੍ਹ ਵਿੱਚ ਜਾ ਕੇ ਆਰਡਰ ਕੀਤਾ ਕਿ ਪੁਲਿਸ ਨੂੰ ਲਾਲਾ ਕਤਲ ਕੇਸ ਵਿੱਚ ਸੰਤ ਜਰਨੈਲ ਸਿੰਘ ਦੀ ਲੋੜ ਨਹੀਂ, ਇਸ ਲਈ ਇਨ੍ਹਾਂ ਨੂੰ ਰਿਹਾਅ ਕੀਤਾ ਜਾਂਦਾ ਹੈ। ਇਸ ਤਰ੍ਹਾਂ ਸੰਤ ਜੀ ਜੇਲ੍ਹ ਵਿੱਚੋਂ ਰਿਹਾਅ ਹੋਏ। ਰਿਹਾਈ ਤੋਂ ਬਾਅਦ ਸੰਤਾਂ ਨੇ ਸਿੱਖ ਹਾਈਜੈਕਰਾਂ ਸਮੇਤ ਹੋਰ ਸਭ ਸਿੱਖ ਸੰਗਤਾਂ ਅਤੇ ਨੌਜਵਾਨਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਸਰਕਾਰ ਦੀਆਂ ਗ਼ਲਤ ਨੀਤੀਆਂ ਦਾ ਡਟਵਾਂ ਵਿਰੋਧ ਕੀਤਾ ਸੀ। ਪਹਿਲਾਂ ਗ੍ਰਿਫ਼ਤਾਰੀ ਅਤੇ ਫਿਰ ਰਿਹਾਈ ਨੇ ਸਿੱਖ ਸੰਗਤਾਂ ਵਿੱਚ ਸੰਤਾਂ ਲਈ ਨਿੱਘਾ ਪਿਆਰ ਪੈਦਾ ਕਰ ਦਿੱਤਾ। ਉਹ ਇੱਕ ਵਾਰੀ ਫਿਰ ਪੰਜਾਬ ਅਤੇ ਪੰਜਾਬ ਤੋਂ ਬਾਹਰ ਪ੍ਰਚਾਰ ਵਹੀਰ 'ਤੇ ਨਿਕਲ ਤੁਰੇ ਉਨ੍ਹਾਂ ਨੇ ਆਪਣੇ ਭਾਵਪੂਰਤ ਪ੍ਰਚਾਰ ਨਾਲ ਸਿੱਖ ਕੌਮ ਵਿੱਚ ਜੋਸ਼, ਹੌਂਸਲਾ, ਦ੍ਰਿੜ੍ਹਤਾ ਪੈਦਾ ਕੀਤੀ ਅਤੇ ਸਿੱਖੀ ਵਿਰਸੇ ਤੋਂ ਜਾਣੂ ਕਰਵਾਇਆ। ਇਸ ਦੌਰਾਨ ਉਨ੍ਹਾਂ ਨੇ ਪੰਜਾਬ ਦੇ ਚੋਣਵੇਂ ਸ਼ਹਿਰਾਂ, ਪਿੰਡਾਂ ਅਤੇ ਕਸਬਿਆਂ ਦਾ ਦੌਰਾ ਵੀ ਕੀਤਾ ਅਤੇ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ ਤੋਂ ਜਾਣੂ ਕਰਵਾਇਆ। ਇਨ੍ਹਾਂ ਹਾਲਾਤਾਂ ਤੋਂ ਸਰਕਾਰੀ ਤੰਤਰ ਵੀ ਚੁੱਪ ਕਰਕੇ ਨਹੀਂ ਸੀ ਬੈਠਾ, ਇਹ ਚਾਹੁੰਦੇ ਸਨ ਕਿ ਕਿਸੇ ਸੌਖਾਵੇਂ ਹਾਲਾਤ ਵਿੱਚ ਸੰਤ ਜਰਨੈਲ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਮਨਘੜ੍ਹਤ ਕੇਸਾਂ ਵਿੱਚ ਫਸਾ ਦਿੱਤਾ ਜਾਵੇ। ਇਸ ਦੌਰਾਨ ਸੰਤ ਜੀ ਟਕਸਾਲ ਦੀ ਪ੍ਰਚਾਰ ਮੁਹਿੰਮ ਤਹਿਤ ਮੁਬੰਈ ਪਹੁੰਚ ਗਏ। ਬੰਬਈ ਵਿਖੇ ਉਨ੍ਹਾਂ ਦਾ ਮੁੱਖ ਕੇਂਦਰ ਗੁਰਦੁਆਰਾ ਸਿੰਘ ਸਭਾ ਦਾਦਰ ਸੀ। ਪੰਜਾਬ ਦੀ ਦਰਬਾਰਾ ਸਰਕਾਰ ਨੇ ਇਸ ਮੌਕੇ ਨੂੰ ਸਹੀ ਸਮਝਦਿਆਂ ਕੌਮੀ ਸੁਰੱਖਿਆ ਐਕਟ ਅਧੀਨ ਸੰਤਾਂ ਦੇ ਗ੍ਰਿਫ਼ਤਾਰੀ ਵਾਰੰਟ ਕੱਢ ਦਿੱਤੇ ਅਤੇ ਬੰਬਈ ਵਿੱਚ ਹੀ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਲਈ ਪੁਲਿਸ ਭੇਜ ਦਿੱਤੀ, ਪਰ ਚੰਦੋਂ ਕਲਾਂ ਵਾਂਗ ਹੀ ਪੁਲਿਸ ਪਾਰਟੀ ਪ੍ਰੇਸ਼ਾਨੀ 'ਚ ਪੈ ਗਈ ਕਿ ਸੰਤ ਜੀ ਬੰਬਈ ਵਿੱਚ ਨਹੀਂ, ਬਲਕਿ ਪੰਜਾਬ ਵਿੱਚ ਗੁਰਦੁਆਰਾ ਮਹਿਤੇ ਪਹੁੰਚ ਚੁੱਕੇ ਹਨ। ਹਿੰਦੁਸਤਾਨ ਦਾ ਖ਼ੁਫ਼ੀਆਂ ਤੰਤਰ ਇਸ ਗੱਲ ਤੋਂ ਹੈਰਾਨ ਸੀ ਕਿ ਸਾਡੀ ਹਰ ਹਰਕਤ ਸੰਤਾਂ ਤੱਕ ਕਿਵੇਂ ਪਹੁੰਚਦੀ ਹੈ ਅਤੇ ਉਹ ਆਪ ਕਿਵੇਂ ਖ਼ੁਫ਼ੀਆਂ ਏਜੰਸੀਆਂ ਦੇ ਅੱਖੀਂ ਘੱਟਾ ਪਾ ਕੇ ਆਪਣੀ ਮਨ ਮਰਜ਼ੀ ਨਾਲ ਇੱਕ ਤੋਂ ਦੂਸਰੇ ਪ੍ਰਾਂਤ ਪਹੁੰਚ ਜਾਂਦੇ ਹਨ ਅਤੇ ਫਿਰ ਬੰਬਈ ਤੋਂ ਪੰਜਾਬ ਤਾਂ ਲਗਭਗ ਛੇਵਾਂ ਪ੍ਰਾਂਤ ਹੈ। ਜਦ ਇਸ ਤਰ੍ਹਾਂ ਵੀ ਸੰਤਾਂ ਨੂੰ ਗ੍ਰਿਫ਼ਤਾਰ ਕਰਨ ਵਿੱਚ ਕਾਮਯਾਬ ਨਾ ਹੋਏ ਤਾਂ ਸਰਕਾਰ ਨੇ ਦਮਦਮੀ ਟਕਸਾਲ ਦੇ ਸਿੰਘਾਂ ਦੀ ਗ੍ਰਿਫ਼ਤਾਰੀ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ। ਮਿਤੀ 7/7/82 ਨੂੰ ਬਾਬਾ ਉਤਮ ਸਿੰਘ ਖਡੂਰ ਸਾਹਿਬ ਵਾਲਿਆਂ ਨੂੰ ਖਡੂਰ ਛੱਡ ਕੇ ਵਾਪਸ ਆਉਂਦਿਆਂ ਟਕਸਾਲ ਦੇ ਤਿੰਨ ਸਿੰਘ ਭਾਈ ਜਗੀਰ ਸਿੰਘ ਮਹੰਤ, ਭਾਈ ਅਜੈਬ ਸਿੰਘ ਮਹਿਤਾ, ਭਾਈ ਨਰਿੰਦਰ ਸਿੰਘ ਨੰਦੂ ਨੂੰ ਗ੍ਰਿਫ਼ਤਾਰ ਕਰ ਲਿਆ। ਸੰਤਾਂ ਨੇ ਉਨ੍ਹਾਂ ਦੀ ਕਾਨੂੰਨੀ ਪੈਰਵਾਈ

ਕਰਨ ਲਈ ਭਾਈ ਅਮਰੀਕ ਸਿੰਘ ਅਤੇ ਬਾਬਾ ਥਾਰਾ ਸਿੰਘ ਨੂੰ ਅੰਮ੍ਰਿਤਸਰ ਭੇਜਿਆ, ਜਿਨ੍ਹਾਂ ਨੇ ਅੰਮ੍ਰਿਤਸਰ ਆਏ ਹੋਏ ਪੰਜਾਬ ਦੇ ਰਾਜਪਾਲ ਚੰਨਾ ਰੈਡੀ ਨੂੰ ਮਿਲ ਕੇ, ਟਕਸਾਲ ਦੇ ਸਿੰਘਾਂ ਦੀਆਂ ਹੋ ਰਹੀਆਂ ਨਜਾਇਜ ਗ੍ਰਿਫਤਾਰੀਆਂ ਤੋਂ ਜਾਣੂ ਕਰਵਾਉਣਾ ਚਾਹਿਆ, ਪਰ ਗਵਰਨਰ ਨੇ ਪੰਜਾਬ ਸਰਕਾਰ ਦੀ ਨੀਤੀ ਤਹਿਤ ਉਨ੍ਹਾਂ ਦੀ ਗੱਲ ਨਾ ਸੁਣੀ, ਉਲਟਾ ਪੁਲਿਸ ਮੁਖੀ ਅੰਮ੍ਰਿਤਸਰ ਨੂੰ ਹੁਕਮ ਕੀਤਾ ਕਿ ਇਨ੍ਹਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਜਾਵੇ। ਇਸ ਤਰ੍ਹਾਂ ਮਿਤੀ 9/7/82 ਨੂੰ ਭਾਈ ਅਮਰੀਕ ਸਿੰਘ ਅਤੇ ਬਾਬਾ ਥਾਰਾ ਸਿੰਘ ਨੂੰ ਵੀ ਗ੍ਰਿਫਤਾਰ ਕਰ ਲਿਆ। ਜਦੋਂ ਸੰਤ ਜਰਨੈਲ ਸਿੰਘ ਨੂੰ ਇਨ੍ਹਾਂ ਦੀ ਗ੍ਰਿਫਤਾਰੀ ਦਾ ਪਤਾ ਲੱਗਾ ਤਾਂ ਉਸ ਵੇਲੇ ਉਹ ਸਖਤ ਬਿਮਾਰ ਸਨ ਪਰ ਇਸੇ ਹਾਲਤ ਵਿੱਚ ਉਨ੍ਹਾਂ ਟਕਸਾਲ ਦੇ ਸੀਨੀਅਰ ਕੁਝ ਸਿੰਘਾਂ ਨਾਲ ਸੰਖੇਪ ਵਿਚਾਰ ਕੀਤਾ, ਜਿਨ੍ਹਾਂ ਵਿੱਚ ਬਾਬਾ ਠਾਕਰ ਸਿੰਘ, ਭਾਈ ਰਛਪਾਲ ਸਿੰਘ ਪੀ. ਏ., ਗੁਰਮੁੱਖ ਸਿੰਘ ਗੜਵਈ, ਭਾਈ ਸੁਜਾਨ ਸਿੰਘ ਮਨਾਵਾਂ, ਭਾਈ ਜਗਿੰਦਰ ਸਿੰਘ ਚੱਕ ਰਾਜੂ, ਭਾਈ ਜਗੀਰ ਸਿੰਘ ਧੀਰਾ ਪੱਤਰਾ ਭਾਈ ਰਾਮ ਸਿੰਘ,ਭਾਈ ਗੁਰਮੇਲ ਸਿੰਘ, ਭਾਈ ਗੁਰਸ਼ਰਨ ਸਿੰਘ ਰਾਗੀ, ਭਾਈ ਲੱਖੀ ਸਿੰਘ, ਬਾਪੂ ਹਰਨਾਮ ਸਿੰਘ, ਭਾਈ ਦਲੀਪ ਸਿੰਘ ਰੋਡੇ, ਭਾਈ ਮੋਹਕਮ ਸਿੰਘ, ਭਾਈ ਸੁਰਜੀਤ ਸਿੰਘ, ਭਾਈ ਰਾਮ ਸਿੰਘ ਸੁਲਤਾਨਪੁਰੀ ਆਦਿ ਮੌਜੂਦ ਸਨ। ਕੁੱਝ ਹੀ ਪਲਾਂ ਵਿੱਚ ਸ੍ਰੀ ਅੰਮ੍ਰਿਤਸਰ ਲਈ ਚੱਲ ਪਏ ਅਤੇ ਅੰਮ੍ਰਿਤਸਰ ਪਹੁੰਚ ਕੇ ਢਾਈ ਤਿੰਨ ਘੰਟਿਆਂ ਦੇ ਅੰਦਰ-ਅੰਦਰ ਹੀ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਅਰਦਾਸ ਕਰਕੇ ਸਿੰਘਾਂ ਦੀ ਰਿਹਾਈ ਲਈ ਮੋਰਚਾ ਸ਼ੁਰੂ ਕਰ ਦਿੱਤਾ। ਐਲਾਨ ਕੀਤਾ ਕਿ ਹਰ ਰੋਜ਼ 51 ਸਿੰਘਾਂ ਦਾ ਜੱਥਾ ਸ਼ਾਂਤਮਈ ਗ੍ਰਿਫਤਾਰੀ ਦੇਵੇਗਾ। ਜਦ ਤੱਕ ਭਾਈ ਅਮਰੀਕ ਸਿੰਘ , ਬਾਬਾ ਥਾਰਾ ਸਿੰਘ, ਦੋਵੇਂ ਸਿੰਘਾਂ ਨੂੰ ਬਿਨਾਂ ਸ਼ਰਤ ਰਿਹਾਅ ਨਹੀਂ ਕੀਤਾ ਜਾਂਦਾ, ਤਦ ਤੱਕ ਮੋਰਚਾ ਜਾਰੀ ਰਹੇਗਾ। ਇਸੇ ਦੌਰਾਨ ਹੀ ਅਕਾਲੀ ਦਲ ਵੱਲੋਂ ਨਹਿਰ ਰੋਕੂ (ਕਪੂਰੀ ਦਾ) ਮੋਰਚਾ ਲਾਇਆ ਹੋਇਆ ਸੀ, ਜੋ ਕਿ ਦਿਸ਼ਾ ਵਿਹੂਣ ਹੋ ਕੇ ਦਮ ਘੁੱਟ ਰਿਹਾ ਸੀ ਤਾਂ ਅਕਾਲੀ ਦਲ ਨੇ ਇਹੀ ਬਿਹਤਰ ਸਮਝਿਆ ਕਿ ਮੋਰਚਾ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚਲਾਇਆ ਜਾਵੇ ਅਤੇ ਸੰਤ ਭਿੰਡਰਾਂਵਾਲਿਆਂ ਦੇ ਚੱਲ ਰਹੇ ਮੋਰਚੇ ਨਾਲ ਇਸ ਨੂੰ ਸਾਂਝਾ ਕਰ ਲਿਆ ਜਾਵੇ ਤਾਂ ਅਕਾਲੀ ਆਗੂਆਂ ਨੇ ਸੰਤਾਂ ਨਾਲ ਵਿਚਾਰ ਵਟਾਂਦਰਾ ਕਰਕੇ ਮੋਰਚੇ ਨੂੰ ਸਾਂਝੇ ਰੂਪ ਵਿੱਚ ਚਾਲੂ ਕਰਨ ਲਈ ਸਹਿਮਤ ਕਰ ਲਿਆ ਅਤੇ ਆਨੰਦਪੁਰ ਦੇ ਮਤੇ ਦੀ ਪ੍ਰਾਪਤੀ ਤੱਕ ਮੋਰਚਾ ਜਾਰੀ ਰੱਖਣ ਦਾ ਐਲਾਨ ਕਰ ਦਿੱਤਾ ਅਤੇ ਇਸਦਾ ਨਾਂਣ ਧਰਮਯੁੱਧ ਮੋਰਚਾ ਰੱਖਿਆ। ਬੜੀ ਚੜ੍ਹਦੀ ਕਲਾ ਵਿੱਚ ਮੋਰਚਾ ਚੱਲਿਆ ਅਤੇ ਨਾਲ ਹੀ ਪੰਜਾਬ ਤੇ ਪੰਜਾਬ ਤੋਂ ਬਾਹਰ ਕਈ ਥਾਵਾਂ ਤੋਂ ਕੁੱਝ ਅਣਸੁਖਾਵੀਆਂ ਘਟਨਾਵਾਂ ਘਟੀਆਂ ਜਿਹੜੀਆਂ ਧਰਮਯੁੱਧ ਮੋਰਚੇ ਨੂੰ ਫੇਲ੍ਹ ਕਰਨ ਲਈ ਸੋਚੀ ਸਮਝੀ ਸਕੀਮ ਦਾ ਹਿੱਸਾ ਸੀ, ਪਰ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨੇ ਬੜੀ ਗੰਭੀਰਤਾ ਨਾਲ ਮੋਰਚੇ ਸਬੰਧੀ ਪ੍ਰਤੀਬੱਧਤਾ ਪ੍ਰਗਟਾਈ। ਕਈ ਵੱਡੀਆਂ ਚੁਣੌਤੀਆਂ ਸਨ, ਜਿਨ੍ਹਾਂ ਨੂੰ ਦਰਿਆ ਦਿਲ ਇਹ ਸੰਤ ਬਾਬਾ ਹੀ ਬਾਖੂਬੀ ਨਿਭਾਅ ਗਿਆ ਜਿਵੇਂ ਹਿੰਦੁਸਤਾਨੀ ਹਾਕਮਾਂ ਦਾ ਸਿੱਖਾਂ ਪ੍ਰਤੀ ਕੁਰੱਖ਼ਤ ਰਵੱਈਆ, ਅਕਾਲੀ ਦਲ ਦੀ ਟਾਲ-ਮਟੋਲ ਵਾਲੀ ਨੀਤੀ, ਰਹਿਤ ਮਰਿਯਾਦਾ ਦੇ ਵੱਖਰੇਵੇਂ ਅਤੇ ਹਮਰਾਹੀ ਜਥੇਬੰਦੀਆਂ ਵੱਲੋਂ ਆਪਸੀ ਵਿਰੋਧਤਾ,ਮਹਾਸ਼ਾ ਪ੍ਰੈੱਸ ਦਾ ਰਵੱਈਆ, ਝੂਠੀ ਦੂਸ਼ਣਬਾਜ਼ੀ ਆਦਿ।

ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਦੇ ਦਿਲ ਅੰਦਰ 1947 ਦੀ ਅਣਸੁਖਾਵੀਂ ਅਤੇ ਗ਼ੈਰ-ਕੁਦਰਤੀ ਪੰਜਾਬ ਦੀ ਵੰਡ ਦਾ ਦਰਦ ਵੀ ਸੀ ਅਤੇ ਦੇਸ਼ ਆਜ਼ਾਦੀ ਉਪਰੰਤ ਹਿੰਦੁਸਤਾਨੀ ਹਾਕਮਾਂ ਦਾ ਸਿੱਖਾਂ ਪ੍ਰਤੀ ਰਵੱਈਆ ਜੱਗ ਜ਼ਾਹਿਰ ਸੀ, ਕਿਉਂਕਿ ਸਿੱਖ ਕੌਮ ਇਸ ਗੱਲ ਉਪਰ ਫ਼ਖਰ ਕਰਦੀ ਸੀ ਕਿ ਹਿੰਦੁਸਤਾਨੀ ਆਜ਼ਾਦੀ ਲਈ ਸਭ ਤੋਂ ਵੱਧ ਕੁਰਬਾਨੀ ਕਰਨ ਵਾਲੀ ਸਾਡੀ ਕੌਮ ਹੈ ਅਤੇ ਹਿੰਦੁਸਤਾਨੀ ਹੁਕਮਰਾਨਾਂ ਦਾ ਰਵੱਈਆ ਸੀ ਕਿ ਸਿੱਖਾਂ ਨੂੰ ਐਸੀ ਮਾਰ ਹੇਠ ਰੱਖਿਆ ਜਾਵੇ ਕਿ ਉਹ ਆਜ਼ਾਦੀ ਦਾ ਅਹਿਸਾਸ ਕਰਨਾ ਵੀ ਭੁੱਲ ਜਾਣ। ਇਹੀ

ਕਾਰਨ ਸੀ ਕਿ ਭਾਸ਼ਾ ਦੇ ਆਧਾਰ 'ਤੇ ਪ੍ਰਾਂਤਾਂ ਦਾ ਨਿਰਮਾਣ ਹੋਇਆ ਪਰ ਸਿੱਖ ਵਸੋਂ ਵਾਲੇ ਪੰਜਾਬ ਪ੍ਰਾਂਤ ਬਾਰੇ ਇਨ੍ਹਾਂ ਹਾਕਮਾਂ ਦਾ ਰਵੱਈਆ ਵੱਖਰੀ ਕਿਸਮ ਦਾ ਸੀ। ਇਸ ਲਈ ਪੰਜਾਬੀ ਸੂਬਾ ਬਣਾਉਣ ਲਈ ਸਿੱਖਾਂ ਨੂੰ ਸੰਘਰਸ਼ ਵਿੱਚ ਪਾ ਦਿੱਤਾ ਗਿਆ। ਹਾਲਾਂਕਿ ਇਸ ਪੰਜਾਬੀ ਸੂਬੇ ਨੂੰ ਹਿੰਦੁਸਤਾਨ ਦੇ ਆਮ ਸੂਬਿਆਂ ਵਰਗਾ ਵੀ ਨਹੀਂ ਰਹਿਣ ਦਿੱਤਾ। ਇਸ ਕੋਲੋਂ ਕੁਦਰਤੀ ਸੋਮੇ ਖੋਹੇ ਗਏ ਅਤੇ ਪੰਜਾਬੀ ਬੋਲਦੇ ਇਲਾਕੇ ਵੀ ਇਸ ਨਾਲੋਂ ਛਾਂਗ ਦਿੱਤੇ ਗਏ। ਅੱਜ ਤੱਕ ਵੀ ਸੁੰਗੜਿਆ ਹੋਇਆ ਹੈ। ਇਹ ਸੂਬਾ ਆਪਣੀ ਰਾਜਧਾਨੀ ਅਤੇ ਆਪਣੇ ਹਾਈਕੋਰਟ ਤੋਂ ਵਾਂਝਾ ਹੈ। ਇਸ ਗੱਲ ਦਾ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਨੇ ਸਮੁੱਚੀ ਕੌਮ ਨੂੰ ਅਹਿਸਾਸ ਕਰਵਾਇਆ ਕਿ ਅਸੀਂ ਜਲਾਲਤ ਦੀ ਜ਼ਿੰਦਗੀ ਨਹੀਂ, ਬਲਕਿ ਬਰਾਬਰ ਦੇ ਸ਼ਰੀਕਾਂ ਦੀ ਜ਼ਿੰਦਗੀ ਜਿਉਣਾ ਚਾਹੁੰਦੇ ਹਾਂ। ਇਹ ਕੁਦਰਤੀ ਸੁਮੇਲ ਸੀ ਕਿ ਅਕਾਲੀ ਦਲ ਵੱਲੋਂ ਉਲੀਕਿਆ ਗਿਆ ਆਨੰਦਪੁਰ ਦਾ ਮਤਾ, ਸਿੱਖਾਂ ਦੀਆਂ ਕਾਫ਼ੀ ਹੱਦ ਤੱਕ ਭਾਵਨਾਵਾਂ ਨੂੰ ਪੂਰਾ ਕਰਦਾ ਸੀ ਤੇ ਇਹੀ ਕਾਰਨ ਸੀ ਕਿ ਸੰਤ ਜਰਨੈਲ ਸਿੰਘ ਜੀ ਦਿਲੋਂ ਚਾਹੁੰਦੇ ਸਨ ਕਿ ਧਰਮ ਯੁੱਧ ਮੋਰਚੇ ਨੂੰ ਹਰ ਹੀਲੇ ਸਫ਼ਲ ਬਣਾਇਆ ਜਾਵੇ। ਕੁਝ ਸਮਾਂ ਧਰਮ ਯੁੱਧ ਮੋਰਚਾ ਬੜੀ ਚੜ੍ਹਦੀ ਕਲਾ ਨਾਲ ਚੱਲਿਆ ਤੇ ਦੋਵੇਂ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਅਤੇ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਮੰਜੀ ਸਾਹਿਬ ਦੀਵਾਨ ਹਾਲ ਤੋਂ ਇਕੱਠਿਆਂ ਪੰਥ ਨੂੰ ਸੰਬੋਧਨ ਕਰਦੇ ਰਹੇ। ਦੁਨੀਆਂ ਭਰ ਦੇ ਸਿੱਖਾਂ ਦੀ ਨਜ਼ਰ ਇਸ ਧਰਮ ਯੁੱਧ ਮੋਰਚੇ ਵੱਲ ਖਿੱਚੀ ਗਈ ਅਤੇ ਨਾਲ ਹੀ ਨਾਲ ਭਾਰਤੀ ਏਜੰਸੀਆਂ ਧਰਮ ਯੁੱਧ ਮੋਰਚੇ ਦੇ ਆਗੂਆਂ ਵਿੱਚ ਤਰੇੜਾਂ ਪਾਉਣ ਲਈ ਸਰਗਰਮ ਹੋਈਆਂ ਅਤੇ ਤਹਿਸ਼ੁਦਾ ਨੀਤੀ ਅਧੀਨ ਗੱਲਬਾਤ ਰਾਹੀਂ ਪੰਜਾਬ ਮਸਲਾ ਹੱਲ ਕਰਨ ਲਈ ਚਾਲਾਂ ਚੱਲੀਆਂ। ਕਈ ਵਾਰ ਅਕਾਲੀ ਲੀਡਰਾਂ ਨੂੰ ਦਿੱਲੀ ਬੁਲਾਇਆ, ਮੀਟਿੰਗਾਂ ਕੀਤੀਆਂ ਅਤੇ ਬਿਨ੍ਹਾਂ ਕਿਸੇ ਸਿੱਟੇ ਵਜੋਂ ਖਾਲੀ ਹੱਥ ਲੀਡਰ ਵਾਪਸ ਮੋੜ ਦਿੱਤੇ ਅਤੇ ਕੇਂਦਰ ਵੱਲੋਂ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਕੇਂਦਰ ਗੱਲਬਾਤ ਰਾਹੀਂ ਮਸਲਾ ਹੱਲ ਕਰਨਾ ਚਾਹੁੰਦੀ ਹੈ, ਪਰ ਸਿੱਖ ਆਗੂ ਆਪਣੀ ਗੱਲ 'ਤੇ ਬਜ਼ਿੱਦ ਹਨ। ਅਸਲ ਗੱਲ ਇਹ ਸੀ ਕਿ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਨੇ ਸਿੱਖ ਆਗੂਆਂ ਅਤੇ ਸਮੁੱਚੀ ਕੌਮ ਨੂੰ ਮੰਜੀ ਸਾਹਿਬ ਹਾਲ ਤੋਂ ਬੜੇ ਸਪੱਸ਼ਟ ਲਫ਼ਜ਼ਾਂ 'ਚ ਇਹ ਕਹਿ ਦਿੱਤਾ ਸੀ ਕਿ ਵਾਰ-ਵਾਰ ਮੋਰਚੇ ਨਹੀਂ ਲੱਗਣੇ, ਜੋ ਆਨੰਦਪੁਰ ਦਾ ਮਤਾ (1973 ਵਾਲਾ) ਜਿਸ ਦੀ ਕਾਪੀ ਉਨ੍ਹਾਂ ਸੰਗਤਾਂ ਨੂੰ ਵਿਖਾਈ ਅਤੇ ਕਿਹਾ ਕਿ ਮੇਰੇ ਪਾਸ ਆਨੰਦਪੁਰ ਦਾ ਮਤਾ ਹੈ, ਜਦੋਂ ਤੱਕ ਇਹ ਇਨ -ਬਿਨ ਲਾਗੂ ਨਹੀਂ ਹੋ ਜਾਂਦਾ, ਤਦੋਂ ਤੱਕ ਧਰਮ ਯੁੱਧ ਮੋਰਚਾ ਜਾਰੀ ਰਹੇਗਾ। ਇਸ 'ਤੇ ਸਮੁੱਚਾ ਅਕਾਲੀ ਦਲ, ਡਿਕਟੇਟਰ ਧਰਮ ਯੁੱਧ ਮੋਰਚਾ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸਭ ਆਗੂ ਇੱਕ ਮੱਤ ਸਹਿਮਤ ਸਨ। ਅਕਾਲੀ ਦਲ ਨੇ 4 ਨਵੰਬਰ 1982 ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਈ ਕੰਨਵੈਨਸ਼ਨ ਵਿੱਚ, ਸੰਤ ਲੌਂਗੋਵਾਲ ਨੇ ਐਲਾਨ ਕੀਤਾ ਕਿ ਮਿਤੀ 19/11/82 ਤੋਂ ਦਿੱਲੀ ਵਿਖੇ ਹੋ ਰਹੀਆਂ ਏਸ਼ਆਈ ਖੇਡਾਂ ਸਮੇਂ, ਦੁਨੀਆਂ ਨੂੰ ਸਿੱਖਾਂ ਦੀਆਂ ਮੰਗਾਂ ਤੋਂ ਜਾਣੂ ਕਰਵਾਉਣ ਲਈ ਦਿੱਲੀ ਵਿਖੇ ਗ੍ਰਿਫ਼ਤਾਰੀਆਂ ਦੇਣ ਦਾ ਪ੍ਰੋਗਰਾਮ ਸ਼ੁਰੂ ਕਰ ਦਿੱਤਾ ਜਾਵੇਗਾ, ਮਿਤੀ 19/11/82 ਨੂੰ ਸਟੇਡੀਅਮ ਵਿੱਚ ਪਹੁੰਚ ਕੇ 15 -20 ਸਿੱਖ ਨੌਜਵਾਨ ਅਤੇ ਬੀਬੀਆਂ ਨੇ ਇਸ਼ਤਿਹਾਰ ਸੁੱਟੇ ਅਤੇ ਨਾਅਰੇਬਾਜ਼ੀ ਨਾਲ ਦੁਨੀਆਂ ਦੇ ਲੋਕਾਂ ਦਾ ਧਿਆਨ, ਸਿੱਖਾਂ ਦੇ ਧਰਮ ਯੁੱਧ ਮੋਰਚੇ ਵੱਲ ਖਿੱਚਿਆ। ਗੁਰਦੁਆਰਾ ਬੰਗਲਾ ਸਾਹਿਬ ਵਿਖੇ ਇਕੱਠ ਹੋਇਆ ਅਤੇ ਸ. ਪ੍ਰਕਾਸ਼ ਸਿੰਘ ਮਜੀਠਾ ਦੀ ਅਗਵਾਈ ਹੇਠ ਜੱਥੇ ਨੇ ਗ੍ਰਿਫ਼ਤਾਰੀ ਦਿੱਤੀ। ਇਹ ਸਿਲਸਿਲਾ ਨਿਰੰਤਰ 14/12/82 ਤੱਕ ਚੱਲਦਾ ਰਿਹਾ । ਉੱਧਰ ਹਰਿਆਣਾ ਦੇ ਮੁੱਖ ਮੰਤਰੀ ਭਜਨ ਲਾਲ ਨੇ ਵਹਿਸ਼ੀਆਨਾ ਤਰੀਕੇ ਨਾਲ, ਸਿੱਖਾਂ ਨੂੰ ਹਰਿਆਣੇ ਅੰਦਰ ਰੋਕ ਕੇ ਜ਼ਲੀਲ ਕੀਤਾ, ਪੱਗਾਂ ਲਾਹੀਆਂ, ਝੂਠੇ ਕੇਸ ਪਾਏ ਜਿਸ ਨਾਲ ਪਹਿਲਾਂ ਤੋਂ ਹੀ ਸਰਕਾਰੀ ਨੀਤੀ ਤੋਂ ਦੁੱਖੀ ਸਿੱਖ ਅਜਿਹੀ ਧੱਕੇਸ਼ਾਹੀ, ਵਧੀਕੀ ਅਤੇ ਬੇਇੱਜ਼ਤੀ ਤੋਂ ਰੋਹ ਵਿੱਚ ਆ ਗਏ ਅਤੇ ਸਿੱਖ ਆਗੂਆਂ ਤੋਂ ਫ਼ੈਸਲਾਕੁੰਨ ਕਦਮ ਚੁੱਕਣ ਦੀ ਮੰਗ ਕੀਤੀ।

ਇਸ ਹਾਲਾਤ ਨੂੰ ਮੁੱਖ ਰੱਖਦਿਆਂ ਸੰਤ ਲੌਂਗੋਵਾਲ ਨੇ ਮਿਤੀ 23/12/82 ਨੂੰ ਸਾਬਕਾ ਫੌਜੀਆਂ ਅਤੇ ਮਿਤੀ 9/1/83 ਨੂੰ ਸਿੱਖ ਬੁੱਧੀਜੀਵੀਆਂ ਦੀ ਕਨਵੈਨਸ਼ਨ ਬੁਲਾਈ, ਜਿਸ ਵਿੱਚ ਅਗਲੀ ਰਣਨੀਤੀ ਲਈ ਵਿਚਾਰਾਂ ਕੀਤੀਆਂ ਗਈਆਂ। ਸਾਬਕਾ ਫੌਜੀਆਂ ਅਤੇ ਸਿੱਖ ਬੁੱਧੀਜੀਵੀਆਂ ਨੇ, ਸਿੱਖ ਹੱਕਾਂ ਦੀ ਪ੍ਰਾਪਤੀ ਲਈ ਹਰ ਤਰ੍ਹਾਂ ਦਾ ਸਹਿਯੋਗ ਅਤੇ ਕੁਰਬਾਨੀ ਕਰਨ ਦਾ ਭਰੋਸਾ ਦਿੱਤਾ। ਪਰ ਲੌਂਗੋਵਾਲ ਨੇ ਕੋਈ ਅਸਰਦਾਰ ਪ੍ਰੋਗਰਾਮ ਨਾ ਉਲੀਕਿਆ। ਸਿਰਫ਼ ਏਨਾ ਹੀ ਕੀਤਾ ਕਿ ਅਕਾਲੀ ਐੱਮ. ਐੱਲ. ਏ. ਅਤੇ ਐੱਮ.ਪੀ. ਅਸਤੀਫ਼ੇ ਦੇਣਗੇ। ਇਸ ਤਰ੍ਹਾਂ 27/1/83 ਨੂੰ ਇਨ੍ਹਾਂ ਅਸਤੀਫ਼ੇ ਦੇ ਦਿੱਤੇ, ਜੋ ਸਰਕਾਰ ਨੇ ਮਨਜ਼ੂਰ ਨਾ ਕੀਤੇ, ਪਰ ਹੈਰਾਨੀ ਇਸ ਗੱਲ ਦੀ ਹੋਈ ਕਿ ਅਕਾਲੀ ਐੱਮ.ਐੱਲ.ਏ. ਤੇ ਐੱਮ.ਪੀ. ਅਸਤੀਫ਼ੇ ਦੇਣ ਦੇ ਬਾਵਜੂਦ ਤਨਖਾਹ, ਸਰਕਾਰੀ ਭੱਤੇ ਅਤੇ ਹੋਰ ਸਹੂਲਤਾਂ ਵਸੂਲਦੇ ਰਹੇ, ਜਿਸ ਤੋਂ ਸੰਤ ਜਰਨੈਲ ਸਿੰਘ ਨੇ ਇਨ੍ਹਾਂ ਆਗੂਆਂ ਦੀ ਕਮਜ਼ੋਰੀ ਦੀ ਆਲੋਚਨਾ ਕੀਤੀ।

ਸਿੱਖ ਕੌਮ ਵਿੱਚ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ ਪ੍ਰਤੀ ਪੈਦਾ ਹੋਏ ਰੋਹ ਨੂੰ ਮੁੱਖ ਰੱਖਦਿਆਂ ਅਕਾਲੀ ਦਲ ਨੇ 4 ਅਪ੍ਰੈਲ 83 ਨੂੰ ਰਸਤਾ ਰੋਕੂ ਪ੍ਰੋਗਰਾਮ ਦਿੱਤਾ। ਸਿੱਖਾਂ ਨੇ ਇਸ ਪੰਥਕ ਪ੍ਰੋਗਰਾਮ ਨੂੰ ਗੋਲੀਆਂ ਅੱਗੇ ਛਾਤੀਆਂ ਤਾਣ ਕੇ ਸਫਲ ਬਣਾਇਆ ਅਤੇ 26 ਸਿੰਘਾਂ ਨੇ ਆਪਣੀਆਂ ਜਾਨਾਂ ਵਾਰ ਦਿੱਤੀਆਂ। ਪਰ ਕੇਂਦਰ ਅਤੇ ਪੰਜਾਬ ਸਰਕਾਰ ਨੇ ਇਸ ਦੀ ਰਤਾ ਵੀ ਪ੍ਰਵਾਹ ਨਾ ਕੀਤੀ। ਸਿੱਖਾਂ ਅੰਦਰ ਰੋਹ ਹੋਰ ਵੀ ਪ੍ਰਚੰਡ ਹੋ ਗਿਆ, ਜਿਸ ਨੂੰ ਦੇਖਦਿਆਂ ਅਕਾਲੀ ਦਲ ਨੇ 17 ਜੂਨ 83 ਨੂੰ ਰੇਲ ਰੋਕੂ ਪ੍ਰੋਗਰਾਮ ਦੇ ਦਿੱਤਾ, ਕਿਉਂਕਿ ਰਸਤਾ ਰੋਕੂ ਪ੍ਰੋਗਰਾਮ ਪੂਰੀ ਤਰ੍ਹਾਂ ਸਫਲ ਹੋਇਆ ਸੀ। ਇਸ ਲਈ ਸਰਕਾਰ ਨੇ 17 ਜੂਨ ਨੂੰ ਰੇਲ ਆਵਾਜਾਈ ਆਪ ਹੀ ਰੋਕ ਦਿੱਤੀ। ਇਹ ਦੁਨੀਆਂ ਵਿੱਚ ਸਰਕਾਰ ਦੀ ਸਿੱਖਾਂ ਸਾਹਮਣੇ ਵੱਡੀ ਲੋਕਤੰਤਰਕ ਹਾਰ ਸੀ ਪਰ ਇਸ ਦੇ ਬਾਵਜੂਦ ਸਿੱਖਾਂ ਦੀਆਂ ਹੱਕੀ ਮੰਗਾਂ ਵੱਲ ਉੱਕਾ ਹੀ ਧਿਆਨ ਨਾ ਦਿੱਤਾ। ਇਸ ਧਰਮ ਯੁੱਧ ਮੋਰਚੇ ਵਿੱਚ 2 ਲੱਖ 30 ਹਜ਼ਾਰ ਗ੍ਰਿਫ਼ਤਾਰੀਆਂ ਦਿੱਤੀਆ, 200 ਸਿੰਘ ਸ਼ਹੀਦ ਹੋਏ, ਪਰ ਸਰਕਾਰ ਹਾਲੇ ਵੀ ਖਾਮੋਸ਼ ਸੀ। ਆਖੀਰ ਅਕਾਲੀ ਦਲ ਨੇ ਮਿਤੀ 13/4/83 ਤੋਂ ਮਰਜੀਵੜਿਆਂ ਦੀ ਭਰਤੀ ਦਾ ਐਲਾਨ ਕੀਤਾ, ਜੋ ਕਿ ਪਹਿਲੇ ਦਿਨ ਹੀ 70 ਹਜ਼ਾਰ ਦੇ ਕਰੀਬ ਪ੍ਰਣ ਪੱਤਰ ਭਰ ਕੇ ਮਰਜੀਵੜੇ ਭਰਤੀ ਹੋਏ ਪਰ ਅਕਾਲੀ ਦਲ ਇਨ੍ਹਾਂ ਮਰਜੀਵੜਿਆਂ ਨੂੰ ਕੋਈ ਖ਼ਾਲਸਾਈ ਜਜ਼ਬੇ ਵਾਲਾ ਪ੍ਰੋਗਰਾਮ ਨਾ ਦੇ ਸਕਿਆ। ਬਸ ਕਦੇ ਧਾਰਾ 25 ਨੂੰ ਸਾੜਨ ਅਤੇ ਫਾੜਨ ਦਾ ਪ੍ਰੋਗਰਾਮ ਦਿੱਤਾ, ਕਦੇ ਕੰਮ ਰੋਕੋ, ਕਦੇ ਆਜ਼ਾਦ ਹਫ਼ਤਾ ਮਨਾਉਣ ਲਈ ਪ੍ਰੋਗਰਾਮ ਦਿੱਤਾ ਪਰ ਇਨ੍ਹਾਂ ਦਿੱਤੇ ਗਏ ਪ੍ਰੋਗਰਾਮਾਂ 'ਤੇ ਵੀ ਅਕਾਲੀ ਦਲ ਗੰਭੀਰ ਨਾ ਹੋਇਆ। ਅਸਲ ਵਿੱਚ ਅਕਾਲੀ ਆਗੂ ਹੁਣ ਲੰਬੇ ਹੋ ਚੁੱਕੇ ਧਰਮ ਯੁੱਧ ਮੋਰਚੇ ਤੋਂ ਆਪਣਾ ਖਹਿੜਾ ਛੁਡਵਾਉਣਾ ਚਾਹੁੰਦੇ ਸਨ। ਪਰ ਧਰਮ ਯੁੱਧ ਮੋਰਚਾ ਛੱਡਣ ਦੇ ਰਾਹ ਵਿੱਚ ਸੰਤ ਜਰਨੈਲ ਸਿੰਘ ਕੰਧ ਵਾਂਗ ਖੜ੍ਹੇ ਸਨ, ਕਿਉਂਕਿ ਉਹ ਅਨੰਦਪੁਰ ਦੇ ਮਤੇ ਦੇ ਅੱਖਰ-ਅੱਖਰ ਦੀ ਪ੍ਰਾਪਤੀ ਤੱਕ ਮੋਰਚਾ ਜਾਰੀ ਰੱਖਣ ਲਈ ਦ੍ਰਿੜ ਸਨ। ਸੰਤ ਜਰਨੈਲ ਸਿੰਘ ਵੀ ਅਕਾਲੀ ਆਗੂਆਂ ਦੀ ਧਰਮ ਯੁੱਧ ਮੋਰਚੇ ਤੋਂ ਪਿੱਛੇ ਹਟਣ ਦੀ ਕਮਜ਼ੋਰੀ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਇਸ ਲਈ ਉਹ ਸਟੇਜ ਤੋਂ ਕਹਿੰਦੇ ਸਨ ਕਿ ਇਸ ਵਾਰ 'ਜਾਂ ਭਾਂਡਿਆਂ ਵਾਲੀ ਰਹੂ, ਜਾਂ ਟਾਂਡਿਆ ਵਾਲੀ' ਐਤਕਾਂ ਜੂਸ ਮੂੰਹ ਨੂੰ ਲਾ ਕੇ ਮੋਰਚਾ ਖ਼ਤਮ ਨਹੀਂ ਕੀਤਾ ਜਾਵੇਗਾ। ਜੇਕਰ ਫ਼ੈਸਲਾ ਅਨੰਦਪੁਰ ਦੇ ਮਤੇ ਤੋਂ ਘੱਟ ਹੋਇਆ ਤਾਂ ਸੰਗਤਾਂ ਨੂੰ ਜ਼ਰੂਰ ਦੱਸਾਂਗਾ।

ਅਕਾਲੀ ਆਗੂ ਸੰਤ ਜਰਨੈਲ ਸਿੰਘ ਦੇ ਇਨ੍ਹਾਂ ਐਲਾਨਾਂ ਨੂੰ ਸੁਣਦੇ ਰਹਿੰਦੇ ਸਨ ਅਤੇ ਉਨ੍ਹਾਂ ਦੇ ਸੁਭਾਅ ਤੋਂ ਵੀ ਚੰਗੀ ਤਰ੍ਹਾਂ ਜਾਣੂ ਸਨ। ਸੰਤਾਂ ਵੱਲੋਂ ਅਕਾਲੀ ਆਗੂਆਂ ਪ੍ਰਤੀ ਸੁਚੇਤ ਕੀਤੀਆਂ ਜਾ ਰਹੀਆਂ ਸੰਗਤਾਂ ਦੇ ਰੋਹ ਤੋਂ ਬਚਣ ਲਈ ਉਨ੍ਹਾਂ ਨੇ ਸੰਤਾਂ ਨੂੰ ਬਦਨਾਮ ਕਰਨ ਦਾ ਰਸਤਾ ਅਖਤਿਆਰ ਕਰ ਲਿਆ ਅਤੇ ਮਨਘੜਤ ਇਸ ਤਰ੍ਹਾਂ ਦੇ ਬਿਆਨ ਦੇਣੇ ਸ਼ੁਰੂ ਕਰ ਦਿੱਤੇ ਜਿਵੇਂ :-

ਸੰਤ ਜਰਨੈਲ ਸਿੰਘ ਮੋਰਚੇ ਨੂੰ ਢਾਹ ਲਾ ਰਿਹਾ ਹੈ।

ਸੰਤ ਜਰਨੈਲ ਸਿੰਘ ਸ਼ਹੀਦਾਂ ਦੇ ਨਾਂਅ 'ਤੇ ਆਏ ਫੰਡ ਦੀ ਗਲਤ ਵਰਤੋਂ ਕਰਦਾ ਹੈ।
ਸੰਤ ਜਰਨੈਲ ਸਿੰਘ ਕਾਂਗਰਸ ਦੀ ਬੋਲੀ ਬੋਲਦਾ ਹੈ।
ਸੰਤ ਜਰਨੈਲ ਸਿੰਘ ਹੱਥਿਆਰ ਖਰੀਦਣ ਅਤੇ ਇੱਕ ਫਿਰਕੇ ਦੇ ਲੋਕਾਂ ਨੂੰ ਮਾਰਨ ਦੀ ਸਲਾਹ ਦਿੰਦਾ ਹੈ।

ਅਜਿਹੇ ਬਿਆਨ ਪਹਿਲਾਂ ਅਸਿੱਧੇ ਢੰਗ ਨਾਲ ਤੇ ਫਿਰ ਸਿੱਧੇ ਰੂਪ ਵਿੱਚ ਹੀ ਲਾਉਣੇ ਸ਼ੂਰੂ ਕਰ ਦਿੱਤੇ ਸਨ। ਇੱਥੋਂ ਤੱਕ ਕਿ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਸੰਤ ਹਰਚਰਨ ਸਿੰਘ ਲੌਂਗੋਵਾਲ ਨੇ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸੰਗਤਾਂ ਨੂੰ ਸੰਬੋਧਨ ਕਰਨ ਤੋਂ ਸੰਤ ਜਰਨੈਲ ਸਿੰਘ ਨੂੰ ਰੋਕ ਦਿੱਤਾ ਅਤੇ ਆਪ ਸਰਕਾਰ ਨਾਲ ਸੁਖਾਵੇਂ ਸਬੰਧ ਬਣਾਉਣ ਦੇ ਯਤਨ ਵਿੱਚ ਲੱਗੇ। ਉੱਧਰ ਕੇਂਦਰ ਸਰਕਾਰ ਤਾਂ ਪਹਿਲਾਂ ਹੀ ਧਰਮ ਯੁੱਧ ਮੋਰਚੇ ਨੂੰ ਫੇਲ੍ਹ ਕਰਨਾ ਅਤੇ ਸਿੱਖਾਂ ਨੂੰ ਕੁਚਲਣਾ ਚਾਹੁੰਦੀ ਸੀ। ਪਰ ਮੌਕੇ ਦੀ ਹੁਕਮਰਾਨ ਇੰਦਰਾ ਗਾਂਧੀ ਇਹ ਜ਼ਿੰਮੇਵਾਰੀ ਆਪਣੇ ਸਿਰ ਲੈਣ ਦੀ ਥਾਂ ਅਕਾਲੀ ਆਗੂਆਂ ਦੇ ਮੱਥੇ ਮੜ੍ਹਨ ਦੀ ਤਾਕ ਵਿੱਚ ਸੀ, ਪਰ ਅਕਾਲੀ ਆਗੂ ਕੇਂਦਰ ਦੀ ਇਸ ਘਿਨਾਉਣੀ ਨੀਤੀ ਨੂੰ ਸਮਝਣ ਵਿੱਚ ਟਪਲਾ ਖਾ ਗਏ ਅਤੇ ਉਨ੍ਹਾਂ ਨੇ ਸਿੱਖ ਕੌਮ ਦੇ ਗਲੋਂ ਗੁਲਾਮੀ ਲਾਹੁਣ ਲਈ ਜੂਝ ਰਹੇ ਅਣਖੀਲੇ ਮਰਦ ਸੰਤ ਜਰਨੈਲ ਸਿੰਘ ਵਿਰੁੱਧ ਬਿਆਨਬਾਜ਼ੀ ਸ਼ੁਰੂ ਕਰ ਦਿੱਤੀ। ਅਕਾਲੀ ਆਗੂਆਂ ਦੀ ਇਸ ਬਿਆਨਬਾਜ਼ੀ ਨੇ ਇੰਦਰਾ ਗਾਂਧੀ ਲਈ ਆਪਣੀ ਸਿੱਖ ਵਿਰੋਧੀ ਨੀਤੀ ਲਾਗੂ ਕਰਨ ਲਈ ਢੁੱਕਵਾਂ ਮਾਹੌਲ ਪੈਦਾ ਕਰ ਦਿੱਤਾ।

ਸਰਕਾਰ ਨੇ ਆਪਣੇ ਏਜੰਟਾਂ ਰਾਹੀਂ ਸੰਤ ਜਰਨੈਲ ਸਿੰਘ ਨੂੰ ਕਤਲ ਕਰਨ ਦੇ ਕਈ ਯਤਨ ਕੀਤੇ। ਪਹਿਲੀ ਵਾਰ ਜਦੋਂ ਸੰਤ ਦਰਬਾਰ ਸਾਹਿਬ ਦੀਆਂ ਪੌੜੀਆਂ ਚੜ੍ਹ ਰਹੇ ਸਨ ਤਾਂ ਇੱਕ ਬੰਦੇ ਨੇ ਘਾਤ ਲਾ ਕੇ ਉਨ੍ਹਾਂ ਨੂੰ ਗੋਲੀ ਮਾਰਨ ਦੀ ਕੋਸ਼ਿਸ਼ ਕੀਤੀ। ਸ਼ੱਕ ਪੈਣ 'ਤੇ ਜਦ ਉਸਦੀ ਤਲਾਸ਼ੀ ਲਈ ਗਈ ਤਾਂ ਉਸ ਕੋਲੋਂ ਪਿਸਟਲ ਨਿਕਲਿਆ। ਪੁੱਛਗਿੱਛ ਦੌਰਾਨ ਉਸ ਨੇ ਮੰਨਿਆ ਕਿ ਉਹ ਸੰਤ ਜਰਨੈਲ ਸਿੰਘ ਨੂੰ ਕਤਲ ਕਰਨ ਲਈ ਆਇਆ ਸੀ। ਦੂਜੀ ਵਾਰ ਹਮਲਾਵਰ ਨੇ ਨਾਨਕ ਨਿਵਾਸ ਦੇ ਕਮਰਾ ਨੰ. 47 ਤੱਕ ਸੰਤਾਂ ਦਾ ਪਿੱਛਾ ਕੀਤਾ। ਉਸਦਾ ਪਿਸਟਲ ਡਿੱਗ ਪੈਣ ਕਾਰਨ ਉਹ ਫੜਿਆ ਗਿਆ। ਤੀਜੀ ਵਾਰ ਮੰਜੀ ਸਾਹਿਬ ਦੀਵਾਨ ਹਾਲ ਵਿੱਚ ਸੰਤਾਂ ਨੂੰ ਕਤਲ ਕਰਨ ਲਈ ਕੋਸ਼ਿਸ਼ ਕੀਤੀ ਗਈ, ਪਰ ਹਮਲਾਵਰ ਵੀ ਡਰ ਗਿਆ ਤੇ ਗੋਲੀ ਚਲਾਉਣ ਦੀ ਜੁਰੱਅਤ ਨਾ ਕਰ ਸਕਿਆ। ਚੌਥੀ ਵਾਰ ਪੁਲਿਸ ਨੇ ਇਹ ਸਮਝ ਕੇ ਕਿ ਸੰਤ ਜਰਨੈਲ ਸਿੰਘ ਚੌਕ ਮਹਿਤੇ ਜਾ ਰਹੇ ਹਨ ਮਾਂਨਾਵਾਲਾ ਚੌਕ ਨੇੜੇ ਟਕਸਾਲ ਦੀ ਜੀਪ ਤੇ ਰਾਕਟਲੰਚਰ ਨਾਲ ਹਮਲਾ ਕੀਤਾ, ਜਿਸ ਵਿੱਚ ਭਾਈ ਗੁਰਮੁੱਖ ਸਿੰਘ ਡਰਾਈਵਰ, ਭਾਈ ਜੋਗਿੰਦਰ ਸਿੰਘ ਰੋਡੇ, ਭਾਈ ਹਰਦੇਵ ਸਿੰਘ ਰੋਡੇ, ਭਾਈ ਅਨੋਖ ਸਿੰਘ ਉਭੋਕੇ, ਸਿੰਘ ਸਵਾਰ ਸਨ। ਉਨ੍ਹਾਂ ਵਿੱਚੋਂ ਇੱਕ ਸਿੰਘ ਸ਼ਹੀਦ ਹੋ ਗਿਆ, ਦੋ ਜ਼ਖ਼ਮੀਂ ਹੋ ਗਏ, ਪਰ ਸੰਤ ਜੀ ਉਸ ਜੀਪ ਵਿੱਚ ਨਹੀਂ ਸਨ। ਇਸ ਲਈ ਸਰਕਾਰ ਦੀ ਇਹ ਸਾਜ਼ਿਸ਼ ਵੀ ਸਿਰੇ ਨਾ ਚੜ੍ਹੀ। ਪਰ ਸਰਕਾਰ ਸੰਤਾਂ ਨੂੰ ਹਰ ਹੀਲੇ ਖਤਮ ਕਰਨਾ ਚਾਹੁੰਦੀ ਸੀ। ਅਖੀਰ ਸਰਕਾਰ ਨੇ ਕੁੱਝ ਅਕਾਲੀ ਆਗੂਆਂ ਦੀ ਮਦਦ ਲੈ ਕੇ ਪੁਲਿਸ ਰਾਹੀਂ ਸਾਜ਼ਿਸ਼ ਰਚੀ ਕਿ ਸੰਤਾਂ ਨੂੰ ਕਤਲ ਕੀਤਾ ਜਾਵੇ। ਇਸ ਸਾਜ਼ਿਸ਼ ਨੂੰ ਸਿਰੇ ਚੜ੍ਹਾਉਣ ਲਈ ਮੋਟਾ ਫੰਡ ਰੱਖਿਆ ਗਿਆ ਅਤੇ ਇਸ ਨੂੰ ਅੰਜ਼ਾਮ ਦੇਣ ਲਈ ਜਸਪਾਲਪੁਰ ਦੇ ਮਸ਼ਹੂਰ ਕਾਤਲ ਸੁਰਿੰਦਰ ਛਿੰਦੇ ਨੂੰ ਚੁਣਿਆ ਗਿਆ। ਉਸਨੂੰ ਜੇਲ੍ਹ ਵਿੱਚੋਂ ਰਿਹਾਅ ਕਰਵਾ ਲਿਆ ਅਤੇ ਸਾਰਾ ਪ੍ਰੋਗਰਾਮ ਦਿੱਤਾ। ਮਿੱਥੇ ਪ੍ਰੋਗਰਾਮ ਅਨੁਸਾਰ ਉਹ ਆਪਣੀ ਇੱਕ ਸਾਥੀ ਬਲਜੀਤ ਕੌਰ ਨੂੰ ਲੈ ਕੇ ਅਕਾਲੀ ਦਲ ਦੇ ਸਕੱਤਰ ਗੁਰਚਰਨ ਸਿੰਘ ਪਾਸ ਪਹੁੰਚ ਗਿਆ। ਉਸਨੂੰ ਤਹਿ ਕੀਤੀ ਫਿਰੌਤੀ ਦੇ ਦੋ ਲੱਖ ਰੁਪਏ ਵੀ ਗੁਰਚਰਨ ਸਿੰਘ ਨੇ ਦਿੱਤੇ। ਗੁਰਚਰਨ ਸਿਓਂ ਸਕੱਤਰ ਨੇ ਗੁਰੂ ਰਾਮਦਾਸ ਸਰਾਂ ਵਿੱਚ ਆਪਣੇ ਨਾਂਅ 'ਤੇ ਉਨ੍ਹਾਂ ਨੂੰ ਕਮਰਾ ਵੀ ਲੈ ਕੇ ਦਿੱਤਾ। ਛਿੰਦਾ ਸੰਤ ਜਰਨੈਲ ਸਿੰਘ ਨੂੰ ਮਾਰਨ ਲਈ ਪਿੱਛਾ ਕਰਦਾ ਰਿਹਾ, ਪਰ ਆਪਣੀ

ਮੌਤ ਤੋਂ ਡਰਦਾ ਹਿੰਮਤ ਨਾ ਕਰ ਸਕਿਆ। ਉਸਦੀ ਸਾਥੀ ਬਲਜੀਤ ਕੌਰ 1984 ਵਿਸਾਖੀ ਵਾਲੇ ਦਿਨ
ਪਿਸਟਲ ਭਰ ਕੇ ਸੰਤ ਜਰਨੈਲ ਸਿੰਘ ਨੂੰ ਗੋਲੀ ਮਾਰਨ ਦੀ ਤਾਕ ਵਿੱਚ ਬੈਠੀ ਰਹੀ, ਪਰ ਹਿੰਮਤ ਨਾ
ਪਈ। ਸੰਤ ਜਰਨੈਲ ਸਿੰਘ ਨੂੰ ਕਤਲ ਕਰਨ ਦੀ ਸਾਜ਼ਿਸ਼ ਫੇਲ੍ਹ ਹੋਣ ਤੋਂ ਬਾਅਦ 14 ਅਪ੍ਰੈਲ 84 ਨੂੰ
ਸੰਤਾਂ ਦੇ ਨਜ਼ਦੀਕੀ ਸਾਥੀ ਸੁਰਿੰਦਰ ਸਿੰਘ ਸੋਢੀ ਨੂੰ ਕਤਲ ਕਰ ਦਿੱਤਾ ਗਿਆ। ਇਹ ਕਤਲ ਸੁਰਿੰਦਰ
ਛਿੰਦਾ ਅਤੇ ਬਲਜੀਤ ਕੌਰ ਨੇ ਸੋਢੀ ਨੂੰ ਧੋਖੇ ਨਾਲ ਗੋਲੀ ਮਾਰ ਕੇ ਕੀਤਾ। ਸਿੰਘਾਂ ਨੇ ਬਲਜੀਤ ਕੌਰ
ਨੂੰ ਮੌਕੇ 'ਤੇ ਹੀ ਫੜ੍ਹ ਲਿਆ। ਤਫਤੀਸ਼ ਕਰਨ ਤੋਂ ਪਿੱਛੋਂ ਇਹ ਸਾਜ਼ਿਸ਼ ਅਕਾਲੀ ਦਲ ਦੇ ਸਕੱਤਰ
ਗੁਰਚਰਨ ਸਿੰਘ ਦੀ ਨਿਕਲੀ। ਸੁਰਿੰਦਰ ਛਿੰਦੇ ਨੂੰ ਸਿੰਘਾਂ ਨੇ ਜਾ ਦਬੋਚਿਆ ਅਤੇ ਉਸਨੂੰ ਸੋਧ ਕੇ 24
ਘੰਟਿਆਂ ਦੇ ਅੰਦਰ ਹੀ ਸੋਢੀ ਦੇ ਕਤਲ ਦਾ ਬਦਲਾ ਲਿਆ। ਇਸ ਕਤਲ ਦੀ ਸਾਜਿਸ਼ ਵਿੱਚ ਸ਼ਾਮਲ
ਮਲਕ ਭਾਟੀਆ ਵੀ ਮਾਰਿਆ ਗਿਆ, ਪਰ ਇਸੇ ਸਾਜ਼ਿਸ਼ ਦੇ ਪ੍ਰਮੁੱਖ ਦੋਸ਼ੀ ਗੁਰਚਰਨ ਸਿੰਘ ਸਕੱਤਰ ਨੂੰ
ਸੰਤ ਲੌਂਗੋਵਾਲ ਨੇ ਆਪਣੀ ਪਨਾਹ ਵਿੱਚ ਬਚਾ ਲਿਆ। ਸੁਰਿੰਦਰ ਸਿੰਘ ਸੋਢੀ ਦੇ ਕਤਲ ਨਾਲ ਸਥਿਤੀ
ਬਹੁਤ ਹੀ ਗੰਭੀਰ ਹੋ ਗਈ। ਪੰਜ ਸਿੰਘ ਸਾਹਿਬਾਨਾਂ ਨੇ ਇਸ ਸਬੰਧ ਵਿੱਚ ਸੰਤ ਜਰਨੈਲ ਸਿੰਘ ਜੀ ਨਾਲ
ਦੋ ਵਾਰ ਲੰਬੀ ਮੀਟਿੰਗ ਕੀਤੀ ਅਤੇ ਸਾਰੇ ਕੇਸ ਦੀ ਤਫ਼ਤੀਸ਼ ਉਪਰੰਤ ਗੁਰਚਰਨ ਸਿੰਘ ਸਕੱਤਰ ਨੂੰ
ਦੋਸ਼ੀ ਪਾਇਆ। ਅਖੀਰ ਸੰਤ ਜਰਨੈਲ ਸਿੰਘ ਨੇ ਇਸ ਸਾਰੀ ਸੱਚਾਈ ਸੰਗਤਾਂ ਸਾਹਮਣੇ ਬਿਆਨ ਕੀਤੀ
ਅਤੇ ਸਬਰ ਤੋਂ ਕੰਮ ਲੈਂਦਿਆਂ ਸਭ ਨੂੰ ਧਰਮ ਯੁੱਧ ਮੋਰਚੇ ਵਿੱਚ ਸਰਗਰਮੀ ਨਾਲ ਹਿੱਸਾ ਪਾਉਣ ਦੀ
ਅਤੇ ਆਪਸੀ ਖਾਨਾਜੰਗੀ ਤੋਂ ਬਚਣ ਦੀ ਅਪੀਲ ਕੀਤੀ। ਇਸ ਗੱਲ ਤੋਂ ਭਲੀਭਾਂਤ ਜ਼ਾਹਰ ਹੋ ਗਿਆ
ਕਿ ਇਸ ਕੌਮੀ ਜਰਨੈਲ ਵਿੱਚ ਆਪਣੇ ਨਿਸ਼ਾਨੇ ਪ੍ਰਤੀ ਕਿੰਨੀ ਸੁਹਿਰਦਤਾ, ਸਹਿਣਸ਼ੀਲਤਾ, ਉਦਾਰਤਾ
ਅਤੇ ਸੁਚੇਤਤਾ ਭਰੀ ਪਈ ਹੈ। ਇਸ ਗੱਲ ਨਾਲ ਉਨ੍ਹਾਂ ਲੋਕਾਂ ਨੂੰ ਮੂੰਹ ਦੀ ਖਾਣੀ ਪਈ, ਜੋ ਸੰਤ ਜਰਨੈਲ
ਸਿੰਘ ਦੇ ਧਰਮ ਯੁੱਧ ਮੋਰਚੇ ਨੂੰ ਫੇਲ੍ਹ ਕਰਨ ਲਈ ਦੋਸ਼ ਲਾ ਰਹੇ ਸਨ। ਪਰ ਇਸਦੇ ਬਾਵਜੂਦ ਸਕੱਤਰ
ਗੁਰਚਰਨ ਸਿੰਘ ਨੂੰ ਅਕਾਲੀ ਦਲ ਵਿੱਚੋਂ ਕੱਢਣ ਦੀ ਥਾਂ ਸੰਤ ਲੌਂਗੋਵਾਲ ਨੇ ਆਪਣੇ ਹੱਥਾਂ ਵਿੱਚ ਹੀ
ਰੱਖਿਆ। ਇਸ ਘਟਨਾ ਨਾਲ ਸੰਗਤਾਂ ਵਿੱਚੋਂ ਅਕਾਲੀ ਲੀਡਰਸ਼ਿਪ ਪ੍ਰਤੀ ਮੋਹ ਭੰਗ ਹੋ ਗਿਆ ਅਤੇ
ਵੱਡੀ ਗਿਣਤੀ ਵਿੱਚ ਸੰਗਤਾਂ ਸੰਤ ਜਰਨੈਲ ਸਿੰਘ ਦੀ ਅਗਵਾਈ ਵਿੱਚ ਆਉਣ ਲੱਗੀਆਂ। ਇਸੇ
ਕਾਰਣ ਮਿਤੀ 27.4.84 ਨੂੰ ਸੰਤ ਲੌਂਗੋਵਾਲ ਵੱਲੋਂ ਸਮੁੰਦਰੀ ਹਾਲ ਵਿੱਚ ਬੁਲਾਈ ਗਈ ਅਕਾਲੀ ਦਲ
ਦੀ ਮੀਟਿੰਗ ਵਿੱਚ ਵੱਡੀ ਬਗਾਵਤ ਹੋ ਗਈ ਅਤੇ 150 ਦੇ ਕਰੀਬ ਅਕਾਲੀ ਵਰਕਰ ਅਕਾਲੀ ਦਲ
ਦੀ ਟਾਲਮਟੋਲ ਦੀ ਨੀਤੀ ਵਿਰੁੱਧ ਨਾਅਰੇ ਲਾਉਂਦੇ ਸੰਤ ਜਰਨੈਲ ਸਿੰਘ ਪਾਸ ਪਹੁੰਚ ਗਏ। ਇਸੇ ਤਰ੍ਹਾਂ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਵੱਡੀ ਗਿਣਤੀ ਵੀ ਸੰਤਾਂ ਪਾਸ ਚੱਲੀ ਗਈ। ਇਸ
ਨਾਲ ਅਕਾਲੀ ਆਗੂ ਵੱਡੀ ਘਬਰਾਹਟ ਵਿੱਚ ਸਨ।

ਇਸ ਮਾਹੌਲ ਦਾ ਫਾਇਦਾ ਉਠਾਉਂਦਿਆਂ ਇੰਦਰਾ ਗਾਂਧੀ ਨੇ ਸਪੈਸ਼ਲ ਜਹਾਜ਼ ਰਾਹੀਂ ਮਈ 84 ਵਿੱਚ
ਅਕਾਲੀ ਆਗੂਆਂ ਨੂੰ ਗੱਲਬਾਤ ਕਰਨ ਲਈ ਦਿੱਲੀ ਬੁਲਾਇਆ। ਅਸਲ ਵਿੱਚ ਇੰਦਰਾ ਗਾਂਧੀ ਇਨ੍ਹਾਂ
ਆਗੂਆਂ ਨਾਲ ਪੰਜਾਬ ਮਸਲੇ 'ਤੇ ਗੱਲ ਕਰਨ ਦੀ ਥਾਂ ਸੰਤ ਜਰਨੈਲ ਸਿੰਘ ਬਾਰੇ ਉਨ੍ਹਾਂ ਆਗੂਆਂ ਦੀ
ਰਾਇ ਜਾਨਣਾ ਚਾਹੁੰਦੀ ਸੀ। ਜਿਸਨੂੰ ਬਾਖੂਬੀ ਉਸਨੇ ਸਮਝ ਲਿਆ ਕਿ ਹੁਣ ਇਹ ਅਕਾਲੀ ਆਗੂ ਸੰਤ
ਜਰਨੈਲ ਸਿੰਘ ਵਿਰੁੱਧ ਕੀਤੀ ਜਾਣ ਵਾਲੀ ਕਾਰਵਾਈ ਦੇ ਬਹੁਤਾ ਖਿਲਾਫ਼ ਨਹੀਂ ਹੋਣਗੇ, ਪਰ ਉਸਨੇ
ਅਕਾਲੀ ਆਗੂਆਂ ਨੂੰ ਬਿਨਾਂ ਕੁੱਝ ਪੱਲੇ ਪਾਏ ਵਾਪਸ ਮੋੜ ਦਿੱਤਾ। ਸਗੋਂ 3 ਜੂਨ 84 ਨੂੰ ਸ਼ੁਰੂ ਕੀਤੀ
ਜਾਣ ਵਾਲੀ ਨਾਮਿਲਵਰਤਣ ਲਹਿਰ ਨੂੰ ਆਧਾਰ ਬਣਾ ਕੇ ਪੰਜਾਬ ਅਤੇ ਚੰਡੀਗੜ੍ਹ ਨੂੰ ਫੌਜ ਦੇ ਹਵਾਲੇ
ਕਰ ਦਿੱਤਾ। ਇੰਦਰਾ ਗਾਂਧੀ ਨੇ 2 ਜੂਨ 84 ਨੂੰ ਦੂਰਦਰਸ਼ਨ ਅਤੇ ਰੇਡੀਓ ਤੋਂ ਸੰਬੋਧਨ ਕਰਦਿਆਂ
ਅਕਾਲੀ ਦਲ ਨੂੰ ਗੱਲਬਾਤ ਦਾ ਸੱਦਾ ਦੇਣ ਦਾ ਛੱਲ ਕੀਤਾ। ਹੈਰਾਨੀ ਦੀ ਗੱਲ ਹੈ ਕਿ ਉਹ ਗੱਲਬਾਤ
ਦਾ ਸੱਦਾ ਦੇਣ ਤੋਂ ਪਹਿਲਾਂ ਪੰਜਾਬ ਅਤੇ ਚੰਡੀਗੜ੍ਹ ਨੂੰ ਫੌਜ ਦੇ ਹਵਾਲੇ ਕਰ ਚੁੱਕੇ ਸੀ। ਸਿੱਖਾਂ ਨੂੰ

ਕੁਚਲਣ ਲਈ ਕੇਂਦਰ ਨੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਦਾ ਸ਼ਹੀਦੀ ਦਿਹਾੜਾ ਚੁਣਿਆ। 3 ਜੂਨ ਰਾਤ ਨੂੰ 9 ਵਜੇ ਤੋਂ ਪੂਰੇ ਪੰਜਾਬ ਵਿੱਚ ਸਖ਼ਤ ਕਰਫਿਊ ਲਾ ਕੇ ਲੋਕਾਂ ਨੂੰ ਘਰਾਂ ਵਿੱਚ ਬੰਦ ਕਰ ਦਿੱਤਾ। ਟੈਂਕਾਂ ਅਤੇ ਤੋਪਾਂ ਨਾਲ ਲੈਸ ਫੌਜ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਘੇਰਾ ਪਾ ਲਿਆ, ਜਿਸ ਦੀ ਅਗਵਾਈ ਲੈਫਟੀਨੈਂਟ ਜਨਰਲ ਬਰਾੜ ਕਰ ਰਿਹਾ ਸੀ। 4 ਜੂਨ ਨੂੰ ਸਵੇਰੇ ਹੀ ਲੱਗਭੱਗ ਚਾਰ ਵਜੇ ਸੰਤ ਜਰਨੈਲ ਸਿੰਘ ਨੂੰ ਨਿਸ਼ਾਨਾ ਬਣਾ ਕੇ ਪਹਿਲਾ ਗੋਲਾ ਸ੍ਰੀ ਅਕਾਲ ਤਖ਼ਤ 'ਤੇ ਸੁੱਟਿਆ। ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਅਤੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਡਟੇ ਸਿੰਘਾਂ ਨੇ ਸੰਤ ਜਰਨੈਲ ਸਿੰਘ ਜੀ ਦੀ ਅਗਵਾਈ ਵਿੱਚ ਅਤੇ ਜਨਰਲ ਸੁਬੇਗ ਸਿੰਘ ਦੀ ਕਮਾਂਡ ਹੇਠ ਅਤੇ ਫੈਡਰੇਸ਼ਨ ਪ੍ਰਧਾਨ ਭਾਈ ਅਮਰੀਕ ਸਿੰਘ ਦੇ ਸਹਿਯੋਗ ਨਾਲ 72 ਘੰਟੇ ਭਾਰਤੀ ਫੌਜ ਨਾਲ ਲੋਹਾ ਲਿਆ। ਸੰਤ ਜਰਨੈਲ ਸਿੰਘ ਨੇ ਆਪਣੇ ਕਹੇ ਬਚਨਾਂ ਕਿ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਵਾਲਿਆਂ ਨੂੰ ਲੋਹੇ ਦੇ ਚਨੇ ਚਬਾ ਦੇਵਾਂਗੇ ਅਤੇ ਲਾਸ਼ਾਂ ਦੇ ਢੇਰ ਲਾ ਦੇਵਾਂਗੇ ਪੂਰੇ ਕੀਤੇ। ਉਨ੍ਹਾਂ ਮਰਦਾਂ ਬਹਾਦਰਾਂ, ਸਿਰਲੱਥ ਯੋਧਿਆਂ ਦੀ ਤਰ੍ਹਾਂ ਸਿੱਖਾਂ ਦੇ ਰਿਵਾਇਤੀ ਇਤਿਹਾਸ ਨੂੰ ਦੁਹਰਾਇਆ ਅਤੇ ਦੂਜੇ ਪਾਸੇ ਫੌਜ ਸਾਡੀਆਂ ਲਾਸ਼ਾਂ ਉੱਤੋਂ ਲੰਘ ਕੇ ਆਵੇਗੀ ਦਾ ਦਮਗਜਾ ਮਾਰਨ ਵਾਲਾ ਸੰਤ ਲੌਂਗੋਵਾਲ ਜਿਉਂਦੀ ਲਾਸ਼ ਬਣ ਗਿਆ ਅਤੇ ਫੌਜ ਦਾ ਵਿਰੋਧ ਕੀਤੇ ਬਿਨਾਂ ਸ਼ਹੀਦ ਸਿੰਘਾਂ ਦੀਆਂ ਲਾਸ਼ਾਂ ਉੱਤੋਂ ਲੰਘ ਕੇ ਫੌਜ ਦੀ ਗੱਡੀ ਵਿੱਚ ਜਾ ਬੈਠਾ। ਇੰਞ ਲੌਂਗੋਵਾਲ ਧਰਮਯੁੱਧ ਮੋਰਚੇ ਨੂੰ ਅਲਵਿਦਾ ਕਹਿ ਕੇ ਸੁਰੱਖਿਅਤ ਥਾਂ ਪਹੁੰਚ ਗਿਆ।

ਸੰਤ ਜਰਨੈਲ ਸਿੰਘ ਕਹਿਣੀ ਕਰਨੀ ਵਿੱਚ ਪੂਰੇ ਉਤਰੇ। ਉਨ੍ਹਾਂ ਕੌਮ ਦੇ ਦਰਦ ਨੂੰ ਆਪਣੀ ਪੀੜ੍ਹਾ ਸਮਝਿਆ। ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਕੌਮ ਨੂੰ ਟੁੰਬਿਆ। ਦਸਮੇਸ਼ ਪਿਤਾ ਦੇ ਹੁਕਮਾਂ ਦੀ ਪਾਲਣ ਕਰਦਿਆਂ ਕੌਮ ਨੂੰ ਸ਼ਸ਼ਤਰਧਾਰੀ ਹੋ ਕੇ ਆਪਣੇ ਹੱਕ ਲੈਣ, ਮਜ਼ਲੂਮ ਦੀ ਰਾਖੀ, ਜ਼ਾਲਮਾਂ ਨੂੰ ਸੋਧਣਾ, ਧੀਆਂ ਭੈਣਾਂ ਦੀਆਂ ਇੱਜ਼ਤ, ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ, ਗੁਰਧਾਮਾਂ ਦੀ ਪਵਿੱਤਰਤਾ ਲਈ ਜੂਝਣ ਅਤੇ ਹਲੀਮੀ ਰਾਜ ਕਾਇਮ ਕਰਨ ਲਈ ਪ੍ਰੇਰਿਆ। ਦੇਹਧਾਰੀ ਦੰਭ, ਪਖੰਡ, ਨਾਸਤਿਕਪੁਣੇ ਅਤੇ ਪਤਿਤਪੁਣੇ ਦੀ ਬੁਰਾਈ ਨੂੰ ਦੂਰ ਕੀਤਾ। ਮੁਰਝਾਏ ਚਿਹਰਿਆਂ 'ਤੇ ਨੂਰ ਭਰਿਆ। ਸਿੱਖ ਦਿਲਾਂ ਨੂੰ ਜਜ਼ਬਾ ਭਰਿਆ। ਸੱਚ ਸੁਣਨ ਤੇ ਸੁਣਾਉਣ ਦੀ ਜੁਰਅਤ ਪੈਦਾ ਕੀਤੀ। ਕੌਮ ਲਈ ਸੋਚਣ, ਕੌਮ ਲਈ ਜਿਉਣ, ਅਤੇ ਧਰਮ ਲਈ ਆਪਾ ਵਾਰਨ ਲਈ ਪ੍ਰੇਰਿਆ। ਉਨ੍ਹਾਂ ਵੱਲੋਂ ਤਹਿ ਦਿਲੋਂ ਕੌਮੀ ਵੇਦਨਾ ਨੂੰ ਸਮਝਦਿਆਂ ਹੋਇਆਂ ਕੀਤੀ ਗਈ ਸੁਹਿਰਦ ਅਪੀਲ ਦਾ ਸਦਕਾ ਹੀ ਸੀ ਕਿ ਇਸ ਸੰਤ ਸਿਪਾਹੀ ਦੀ ਅਗਵਾਈ ਹੇਠ ਏਸ਼ੀਆ ਦੇ ਮਹਾਨ ਗੁਰੀਲੇ ਮੰਨੇ ਗਏ ਜਨਰਲ ਸੁਬੇਗ ਸਿੰਘ ਵਰਗੇ ਜਰਨੈਲ, ਭਾਈ ਅਮਰੀਕ ਸਿੰਘ ਵਰਗੇ ਨੌਜਵਾਨ, ਅਨੇਕਾਂ ਬੁੱਧੀਜੀਵੀ ਡਾਕਟਰ, ਪ੍ਰੋਫੈਸਰ, ਜਰਨਲ,ਕਰਨਲ,ਆਈ.ਏ.ਐੱਸ., ਆਈ.ਪੀ.ਐੱਸ.ਅਤੇ ਆਈ.ਐੱਫ.ਐੱਸ. ਅਤੇ ਹੋਰ ਬੁੱਧੀਜੀਵੀ, ਕਈ ਨੌਜਵਾਨ ਆਪਣੀਆਂ ਡਿੱਗਰੀਆਂ, ਡਿਪਲੋਮੇ ਘਰਾਂ ਵਿੱਚ ਸਾਂਭ ਕੇ ਅਤੇ ਸਿਰਾਂ ਤੇ ਕਫਨ ਬੰਨ੍ਹ ਕੇ ਇਸ ਕਾਫਲੇ ਨਾਲ ਆ ਰਲੇ ਅਤੇ ਆਮ ਸਿੱਖ ਸੰਗਤਾਂ ਹੁੰਮ-ਹੁੰਮਾ ਕੇ ਆਣ ਜੁੜੀਆਂ। ਇਸ ਸੂਰਮੇ ਨੇ ਕੌਮ ਲਈ ਕਾਰਨਾਮੇ ਦਿਖਾਏ। ਸੇਵਾ ਨਿਭਾਈ। ਕੁਰਬਾਨੀ ਕੀਤੀ ਅਤੇ ਸੁਨਹਿਰੀ ਇਤਿਹਾਸ ਸਿਰਜਿਆ। ਇਸ ਲਈ ਸੰਤ ਜਰਨੈਲ ਸਿੰਘ ਵੀਹਵੀਂ ਸਦੀ ਦੇ ਨਾਇਕ ਹਨ। ਕਿਸੇ ਮਨੁੱਖ ਨੂੰ ਸਦੀ ਦੇ ਨਾਇਕ ਦਾ ਰੁਤਬਾ ਦੇਣ ਲਈ ਕਹਿਣੀ ਕਰਨੀ ਦਾ ਸੁਮੇਲ, ਸੱਚ ਕਹਿਣ ਦੀ ਜੁਰਅਤ, ਡੱਟ ਜਾਣ ਦਾ ਬਲ, ਤਿਆਗ ਦੀ ਭਾਵਨਾ, ਕੁਰਬਾਨੀ ਦਾ ਜਜ਼ਬਾ, ਨਿਸ਼ਾਨੇ ਪ੍ਰਤੀ ਸੁਹਿਰਦਤਾ, ਦ੍ਰਿੜਤਾ, ਮਨੁੱਖਤਾ ਪ੍ਰਤੀ ਪਿਆਰ, ਗਰੀਬਾਂ ਪ੍ਰਤੀ ਦਰਦ, ਧਰਮ ਪ੍ਰਤੀ ਇਮਾਨਦਾਰੀ, ਆਦਿ ਮਿਆਰਾਂ ਨੂੰ ਪਰਖ ਕੇ ਹੀ ਐਸਾ ਰੁਤਬਾ ਦਿੱਤਾ ਜਾਂਦਾ ਹੈ। ਇਸ ਲਈ ਇਨ੍ਹਾਂ ਮਿਆਰਾਂ ਦਾ ਹਾਣੀ ਹੋਣ ਕਾਰਨ ਵੀਹਵੀਂ ਸਦੀ ਦੇ ਮਹਾਨ ਸਿੱਖ ਦਾ ਰੁਤਬਾ ਮਹਾਨ ਜਰਨੈਲ ਸੰਤ ਸਿਪਾਹੀ ਸੂਰਬੀਰ ਯੋਧੇ ਸੰਤ ਜਰਨੈਲ ਸਿੰਘ ਜੀ

ਖਾਲਸਾ ਭਿੰਡਰਾਂਵਾਲੇ ਦੇ ਹਿੱਸੇ ਹੀ ਆਇਆ ਹੈ।

ਹੁਣ ਕੁੱਝ ਉਹ ਜਿਕਰ ਵੀ ਕਰ ਲਈਏ ਜੋ ਕਿ ਸੰਤਾਂ ਉੱਤੇ ਬੇਬੁਨਿਆਦ ਅਤੇ ਝੂਠੇ ਦੋਸ਼ਾਂ ਦਾ ਪੁਲੰਦਾ ਮੜ੍ਹਿਆ ਜਾਂਦਾ ਰਿਹਾ।

1.ਦੋਸ਼ ਲਾਇਆ ਗਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਕਾਂਗਰਸ ਦੀ ਉੱਪਜ ਹਨ। ਅਜਿਹਾ ਦੋਸ਼ ਕਿੰਨਾਂ ਸ਼ਰਾਰਤਪੂਰਨ ਅਤੇ ਗੁੰਮਰਾਹਕੁੰਨ ਹੈ, ਕਿਉਂਕਿ ਜਿਹੜਾ ਆਗੂ ਇੰਦਰਾ ਗਾਂਧੀ ਨੂੰ ਜ਼ਾਲਮ, ਦਰਬਾਰਾ ਸਿੰਘ ਨੂੰ ਜਕਰੀਆ, ਗਿਆਨੀ ਜ਼ੈਲ ਸਿੰਘ ਨੂੰ ਬਹੁਰੂਪੀਆ, ਮੌਕੇ ਦੇ ਵਿਦੇਸ਼ ਮੰਤਰੀ ਸਵਰਨ ਸਿੰਘ ਨੂੰ ਇੰਦਰਾ ਦਾ ਸਿੱਖ ਕਹਿੰਦਾ ਸੀ ਅਤੇ ਹਰਿਆਣੇ ਦੇ ਮੁੱਖ ਮੰਤਰੀ ਭਜਨ ਲਾਲ ਨੂੰ ਸਮੁੰਦਰ ਦੀਆਂ ਤੈਹਾਂ ਵਿੱਚੋਂ ਵੀ ਲੱਭ ਕੇ ਸਬਕ ਸਿਖਾਉਣ ਦਾ ਐਲਾਨ ਕਰਦਾ ਸੀ ਅਤੇ ਕਾਂਗਰਸ ਪਾਰਟੀ ਦੀ ਸਰਕਾਰ ਨਾਲ ਹੱਥਿਆਰਬੰਦ ਟੱਕਰ ਲੈ ਕੇ ਉਸਦੀ ਧਰਮ-ਨਿਰਪੱਖਤਾ ਅੰਦਰ ਛੁਪੇ ਕੂੜ ਨੂੰ ਦੁਨੀਆਂ ਸਾਹਮਣੇ ਬੇਪਰਦਾ ਕਰਦਾ ਸੀ, ਅਤੇ ਇੰਦਰਾ ਗਾਂਧੀ, ਰਾਜੀਵ ਗਾਂਧੀ ਆਦਿ ਨੂੰ ਮਿਲਣ ਤੋਂ ਵੀ ਇਨਕਾਰ ਕਰ ਦਿੱਤਾ ਅਤੇ ਸਪੱਸ਼ਟ ਕਿਹਾ ਕਿ ਜੇਕਰ ਮਿਲਣਾ ਹੈ ਤਾਂ ਗੁਰਦੁਆਰੇ ਮਿਲੋ। ਜੇਕਰ ਗੱਲ ਕਰਨੀ ਹੈ ਤਾਂ ਸੰਗਤ ਵਿੱਚ ਕਰੋ, ਫਿਰ ਉਨ੍ਹਾਂ ਉੱਤੇ ਅਜਿਹਾ ਦੋਸ਼ ਲਾਉਣ ਵਾਲਿਆਂ ਦੀ ਬੁੱਧੀ ਤੇ ਤਰਸ ਆਉਂਦਾ ਹੈ। ਕਾਂਗਰਸ ਦਾ ਕੀ ਸਬੰਧ ਹੋ ਸਕਦਾ ਹੈ?

2. ਦੋਸ਼ ਲਾਇਆ ਜਾਂਦਾ ਕਿ ਸੰਤ ਜੀ ਹਿੰਦੂਆਂ ਦੇ ਦੁਸ਼ਮਣ ਅਤੇ ਇੱਕ ਫਿਰਕੇ ਨੂੰ ਕਤਲ ਕਰਵਾਉਣ ਦੀਆਂ ਵਿਉਂਤਾਂ ਘੜਦੇ ਹਨ। ਅਜਿਹਾ ਦੋਸ਼ ਲਾਉਣਾ ਵੀ ਅਸਲੀਅਤ ਤੋਂ ਮੂੰਹ ਮੋੜਨ ਵਾਲੀ ਗੱਲ ਹੈ। ਉਹ ਹਮੇਸ਼ਾਂ ਕਹਿੰਦੇ ਸਨ ਕਿ ਸਿੱਖ ਪੱਕਾ ਸਿੱਖ, ਹਿੰਦੂ ਪੱਕਾ ਹਿੰਦੂ, ਅਤੇ ਮੁਸਲਮਾਨ ਪੱਕਾ ਮੁਸਲਮਾਨ ਬਣੇ। ਸੰਤਾਂ ਕੋਲ ਆਪਣਾ ਦਰਦ ਲੈ ਕੇ ਆਏ ਹਰੇਕ ਹਿੰਦੂ ਨੂੰ ਵੀ ਉਨ੍ਹਾਂ ਗੱਲ ਨਾਲ ਲਾਇਆ ਅਤੇ ਉਸਦੀ ਮਦਦ ਕੀਤੀ। ਕੁੱਝ ਮਿਸਾਲਾਂ ਇਸ ਤਰ੍ਹਾਂ ਹਨ :-

* ਫਾਜ਼ਿਲਕਾ ਤਹਿਸੀਲ ਦੇ ਪਿੰਡ ਜਲਾਲਾਬਾਦ ਦੇ ਹਿੰਦੂ ਵੱਲੋਂ ਦਰਦਾਂ ਭਰੀ ਕਹਾਣੀ ਸੁਣਨ ਉਪਰੰਤ ਉਸਦੀ ਅਗਵਾ ਕੀਤੀ ਹੋਈ ਲੜਕੀ ਛੁਡਾ ਕੇ ਉਸਦੇ ਘਰ ਭੇਜੀ, ਜੋ ਪਰਿਵਾਰ ਅੱਜ ਤੱਕ ਵੀ ਸੰਤਾਂ ਦਾ ਰਿਣੀ ਹੈ।

* ਪੇਕਿਆਂ ਤੋਂ ਪੈਸੇ ਲਿਆ ਕੇ ਨਾ ਦੇ ਸਕਣ ਦੇ ਕਾਰਨ ਸਹੁਰਿਆਂ ਵੱਲੋਂ ਤੰਗ ਕੀਤੀ ਜਾ ਰਹੀ ਅੰਮ੍ਰਿਤਸਰ ਦੀ ਹਿੰਦੂ ਲੜਕੀ ਨੂੰ ਉਸਦੇ ਦੁੱਖਾਂ ਤੋਂ ਨਿਜਾਤ ਦਿਵਾਈ। ਉਸ ਲੜਕੀ ਦੇ ਸਹੁਰਿਆਂ ਨੂੰ ਬੁਲਾ ਕੇ ਸਮਝਾਇਆ ਕਿ ਇਹ ਲੜਕੀ ਮੇਰੀ ਧੀ ਦੇ ਬਰਾਬਰ ਹੈ। ਇਸ ਲਈ ਅਗਾਂਹ ਤੋਂ ਇਸ ਨੂੰ ਪ੍ਰੇਸ਼ਾਨ ਨਾ ਕੀਤਾ ਜਾਵੇ। ਕਿਸੇ ਕਿਸਮ ਦੀ ਜ਼ਰੂਰਤ ਹੋਵੇ ਤਾਂ ਮੈਨੂੰ ਦੱਸਣਾ। ਇਸ ਤਰ੍ਹਾਂ ਇਹ ਲੜਕੀ ਵੀ ਸਹੁਰੇ ਘਰ ਵਸਾਈ।

* ਹਿੰਦੂਆਂ ਦੀ ਰਮਾਇਣ ਦਾ ਕੇਸ ਆਪਣੇ ਕੋਲੋਂ ਫੀਸ ਦੇ ਕੇ ਲੜਿਆ ਅਤੇ ਉਨ੍ਹਾਂ ਦੀ ਹਰ ਮਦਦ ਦਾ ਭਰੋਸਾ ਦਿੱਤਾ।

* ਹਿੰਦੂਆਂ ਦੇ ਕਹਿਣ 'ਤੇ ਗੁਰਦਾਸਪੁਰ ਜ਼ੇਲ੍ਹ ਵਿੱਚ ਵਧੀਆ ਮੰਦਿਰ ਬਣਾ ਕੇ ਦਿੱਤਾ।

* ਰਸਤਾ ਰੋਕੋ ਪੰਥਕ ਪ੍ਰੋਗਰਾਮ ਦੌਰਾਨ ਸਿੱਖ ਪਰਿਵਾਰਾਂ ਨਾਲ ਮਾਰੇ ਗਏ ਹਿੰਦੂਆਂ ਦੇ ਪਰਿਵਾਰਾਂ ਦੀ ਮਦਦ ਕੀਤੀ।

* ਇੱਕ ਹਿੰਦੂ ਦੀ ਦੁਕਾਨ ਸੜ ਜਾਣ ਕਾਰਨ ਉਸ ਦੀ ਆਰਥਿਕ ਮਦਦ ਉਸਦੀ ਆਸ ਨਾਲੋਂ ਵਧੇਰੇ ਕੀਤੀ।

* ਸੰਤ ਜਰਨੈਲ ਸਿੰਘ ਜੀ ਹਮੇਸ਼ਾਂ ਕਹਿੰਦੇ ਸਨ ਕਿ ਜਾਤੀ ਤੌਰ ਤੇ ਕਿਸੇ ਹਿੰਦੂ ਨਾਲ ਸਾਡਾ ਕੋਈ ਵੈਰ ਨਹੀਂ ਹੈ। ਪਰ ਜੇ ਹਿੰਦੂ ਹੁਕਮਰਾਨ ਨੇ ਇਹ ਨਿਸ਼ਾਨਾ ਬਣਾ ਲਿਆ ਹੈ ਕਿ ਸਿੱਖਾਂ ਦੇ ਧਾਰਮਿਕ ਅਸਥਾਨ ਢਾਹੁਣੇ ਹਨ ਤੇ ਸਿੱਖਾਂ ਨੂੰ ਖਤਮ ਕਰਨਾ ਹੈ ਤਾਂ ਫਿਰ ਖੁੰਡਾ ਖੜਕਾਉਣਾ ਪਵੇਗਾ।

ਉਹ ਅਕਸਰ ਹੀ ਸਿੱਖਾਂ ਨਾਲ ਹੋ ਰਹੀਆਂ ਵਿਤਕਰੇ ਭਰੀਆਂ ਵਧੀਕੀਆਂ ਦਾ ਜ਼ਿਕਰ ਕਰਦੇ ਕਹਿੰਦੇ ਸਨ ਕਿ

* ਜੇ ਮੁਜ਼ਾਹਰਾ ਕਰਨ ਲਈ ਕੋਈ ਹਿੰਦੂ ਜਹਾਜ਼ ਅਗਵਾ ਕਰ ਲਵੇ ਤਾਂ ਦੇਸ਼ ਭਗਤ, ਵਿਧਾਨ ਸਭਾ ਦੀ ਮੈਂਬਰੀ ਜਾਂ ਲੋਕ ਸਭਾ ਦੀ ਕੁਰਸੀ ਆਦਿ ਦੇ ਕੇ ਨਿਵਾਜਿਆ ਜਾਂਦਾ ਹੈ। ਪਰ ਜੇ ਸਿੱਖ ਆਪਣੇ ਇਸ਼ਟ ਦੀ ਹੋਈ ਬੇਅਦਬੀ ਵਿਰੁੱਧ ਰੋਸ ਮੁਜ਼ਾਹਰਾ ਕਰਨ ਅਤੇ ਆਪਣੇ 'ਤੇ ਹੋ ਰਹੇ ਜ਼ੁਲਮਾਂ ਵੱਲ ਦੁਨੀਆਂ ਦਾ ਧਿਆਨ ਖਿੱਚਣ ਲਈ ਜਹਾਜ਼ ਅਗਵਾ ਕਰ ਲੈਣ ਤਾਂ ਦੇਸ਼ ਨਾਲ ਗੱਦਾਰੀ, ਗੋਲੀ, ਤਸੀਹੇ, ਦੇਸ਼ ਨਿਕਾਲਾ ਆਦਿ ਸਜਾਵਾਂ ਹਨ।

* ਜੇ ਪ੍ਰਧਾਨ ਮੰਤਰੀ, ਗ੍ਰਹਿ ਮੰਤਰੀ ਅਤੇ ਹਿੰਦੂ ਸੁਰੱਖਿਆ ਸੰਮਤੀ ਦੇ ਆਗੂ ਸਿੱਖਾਂ ਨੂੰ ਧਮਕੀ ਦੇਣ ਤਾਂ ਕੋਈ ਕੇਸ ਨਹੀਂ ਬਣਦਾ। ਜੇ ਭਿੰਡਰਾਂਵਾਲਾ ਜਵਾਬ ਵਿੱਚ ਹੀ ਕੁੱਝ ਕਹਿ ਦੇਵੇ ਤਾਂ ਝੱਟ ਕੇਸ ਦਰਜ ਅਤੇ ਤਰ੍ਹਾਂ-ਤਰ੍ਹਾਂ ਦੀਆਂ ਦੂਸ਼ਣਬਾਜ਼ੀਆਂ।

* ਜੇ ਹਿੰਦੂਆਂ ਦੇ ਮੁੰਡੇ ਪਵਨ ਕੁਮਾਰ ਤੋਂ 230 ਗਰਨੇਡ ਫੜੇ ਜਾਣ, ਉਹ ਤਾਂ ਵੀ ਬਰੀ। ਤੇ ਜੇ ਸਿੱਖਾਂ ਤੋਂ ਕੁੱਝ ਫੜਿਆ ਵੀ ਨਾ ਜਾਵੇ, ਸ਼ੱਕ ਦੇ ਆਧਾਰ 'ਤੇ ਹੀ ਜੇਲ੍ਹਾਂ ਤੇ ਸਜਾਵਾਂ ਤਸੀਹੇ ਅਤੇ ਜ਼ਲਾਲਤ।

ਜੇ ਹਿੰਦੂ ਇੱਕ ਵੀ ਮਰ ਜਾਵੇ ਤਾਂ ਲਾਸ਼ ਵਾਰਸਾਂ ਹਵਾਲੇ ਤੇ ਜੇ ਸਿੱਖ ਸੈਂਕੜੇ ਮਾਰ ਦਿੱਤੇ ਜਾਣ ਤਾਂ ਇੱਕ ਵੀ ਲਾਸ਼ ਵਾਰਸਾਂ ਹਵਾਲੇ ਨਹੀਂ ਕੀਤੀ ਜਾਂਦੀ।

* ਜੇ ਕਿਸੇ ਹਿੰਦੂ ਦਾ ਕੋਈ ਕਤਲ ਕਰ ਦੇਵੇ ਤਾਂ ਝੱਟ ਇਨਕੁਆਰੀ, ਜੇ ਸਿੱਖ ਦਰਜਨਾਂ ਵੀ ਮਾਰੇ ਜਾਣ ਤਾਂ ਕੋਈ ਇਨਕੁਆਰੀ ਨਹੀਂ, ਕੋਈ ਹਿਸਾਬ ਨਹੀਂ।

* ਫੌਜ ਵਿਚੋਂ ਗੁਆਚਾ ਹੱਥਿਆਰ ਭਾਵੇਂ ਕਿਸੇ ਹਿੰਦੂ ਦੀ ਬੈਰਕ ਵਿੱਚੋਂ ਹੀ ਫੜਿਆ ਜਾਵੇ ਜਾਂ ਕਿਸੇ ਗੰਦੇ ਨਾਲੇ ਵਿੱਚੋਂ ਲੱਭ ਪਵੇ, ਪਰ ਮਾਰ ਦਿੱਤੇ ਜਾਂਦੇ ਹਨ ਸਿੱਖ ਫੌਜੀ। ਸ਼ੀਤਲ ਸਿੰਘ ਤੇ ਪਿਆਰਾ ਸਿੰਘ ਵਰਗੇ।

* ਕੋਈ ਹਿੰਦੂ, ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਸਿਗਰਟਾਂ ਸੁੱਟਦਾ ਮੌਕੇ 'ਤੇ ਹੀ ਫੜਿਆ ਜਾਵੇ ਤਾਂ ਵੀ ਤੁਰੰਤ ਰਿਹਾਅ, ਪਰ ਜੇ ਸਿੱਖਾਂ 'ਤੇ ਸਿਰਫ ਸ਼ੱਕ ਹੀ ਹੋਵੇ ਤਾਂ ਵੀ ਉਸਦੇ ਸਿਰ ਦਾ ਇਨਾਮ।

* ਹਿੰਦੂ ਮੰਗ ਵੀ ਨਾ ਕਰਨ ਤਾਂ ਵੀ ਉਨ੍ਹਾਂ ਲਈ ਹਰਿਆਣਾ, ਉਨ੍ਹਾਂ ਲਈ ਹਿਮਾਚਲ ਬਣਾ ਕੇ ਦਿੱਤਾ ਜਾਵੇ। ਤੇ ਸਿੱਖ ਪੰਜਾਬੀ ਸੂਬੇ ਦੀ ਮੰਗ ਲਈ ਮੋਰਚਾ ਲਾਉਣ ਤਾਂ ਵੀ ਪੰਜਾਬੀ ਸੂਬਾ ਮੁਕੰਮਲ ਰੂਪ ਵਿੱਚ ਨਾ ਮਿਲੇ।

* ਹਿੰਦੂਆਂ ਦੇ ਧਾਰਮਿਕ ਸ਼ਹਿਰਾਂ ਨੂੰ ਪਵਿੱਤਰ ਸ਼ਹਿਰਾਂ ਦਾ ਦਰਜਾ ਦਿੱਤਾ ਜਾਵੇ, ਪਰ ਸਿੱਖਾਂ ਦੇ ਧਾਰਮਿਕ ਨਗਰ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿਵਾਉਣ ਲਈ ਮੋਰਚਾ ਵੀ ਲਾਇਆ ਜਾਵੇ ਤਾਂ ਵੀ ਕੰਨ 'ਤੇ ਜੂੰ ਨਾ ਸਰਕੇ।

ਸਮਝਣ ਵਾਲੀ ਗੱਲ ਹੈ ਕਿ ਸੌੜੀ ਜ਼ਹਿਨੀਅਤ ਦੇ ਮਾਲਕ ਕੁੱਝ ਹਾਕਮ ਹਿੰਦੂਆਂ ਵੱਲੋਂ ਸਿੱਖਾਂ ਨੂੰ ਆਪਣੇ ਵਿੱਚ ਜਜ਼ਬ ਕਰ ਲੈਣ ਦੇ ਖਤਰੇ ਨੂੰ ਹਮੇਸ਼ਾਂ ਲਈ ਦੂਰ ਕਰਨ ਵਾਸਤੇ ਸੰਤ ਜੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਲੋਂ ਦਰਸਾਏ ਮਾਰਗ ਨੂੰ ਦ੍ਰਿੜ ਕਰਵਾਉਣਾ ਚਾਹੁੰਦੇ ਸਨ, ਜਿਸ ਨਾਲ ਸਿੱਖ ਆਪਣੀ ਵੱਖਰੀ ਹੋਂਦ ਹਸਤੀ, ਵਿਲੱਖਣਤਾ ਅਤੇ ਨਿਆਰੇਪਣ ਨੂੰ ਸਦੀਵੀ ਰੂਪ ਵਿੱਚ ਕਾਇਮ ਰੱਖ ਸਕਣ, ਪਰ ਅਲੋਚਕਾਂ ਨੇ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਦੇ ਇਸ ਕੌਮੀ ਜਜ਼ਬੇ ਨੂੰ ਸਮਝਣ ਵਿੱਚ ਟਪਲਾ ਖਾ ਕੇ ਉਨ੍ਹਾਂ ਨੂੰ ਇੱਕ ਫਿਰਕੇ ਦੇ ਲੋਕਾਂ ਵਿਰੁੱਧ ਹੋਣ ਦਾ ਦੋਸ਼ ਲਾਇਆ। ਸੰਤ ਜਰਨੈਲ ਸਿੰਘ ਦਾ ਵਿਰੋਧ ਕੌਮ ਜਾਂ ਕਿਸੇ ਫਿਰਕੇ ਨਾਲ ਨਹੀਂ ਸੀ, ਜ਼ੁਲਮ ਅਤੇ ਜ਼ਾਲਮ ਨਾਲ ਸੀ। ਭਾਵੇਂ ਉਹ ਕਿਸੇ ਵੀ ਫਿਰਕੇ ਜਾਂ ਰੂਪ ਵਿੱਚ ਹੋਵੇ, ਉਸਦੇ ਜ਼ੁਲਮਾਂ ਨੂੰ ਠੱਲ੍ਹਣਾ ਉਨ੍ਹਾਂ ਦਾ ਮੁੱਖ ਨਿਸ਼ਾਨਾ

ਸੀ।

3. ਸੰਤਾਂ 'ਤੇ ਦੋਸ਼ ਲਾਇਆ ਜਾਂਦਾ ਕਿ ਫੌਜ ਨਾਲ ਟੱਕਰ ਲੈ ਕੇ ਕੀ ਖੱਟਿਆ ?

ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਾਰਤ ਦੀ ਫੌਜੀ ਸ਼ਕਤੀ ਤੋਂ ਅਨਜਾਣ ਨਹੀਂ ਸਨ। ਫਿਰ ਉਨ੍ਹਾਂ ਕੋਲ ਭਾਰਤੀ ਫੌਜ ਦੇ ਹੀ ਗੁਰੀਲੇ ਜਰਨੈਲ ਜਨਰਲ ਸੁਬੇਗ ਸਿੰਘ ਵਰਗੇ ਸਲਾਹਕਾਰ ਸਨ। ਇਸ ਲਈ ਉਹ ਤਾਂ ਇਤਿਹਾਸ ਸਿਰਜਣਾ ਚਾਹੁੰਦੇ ਸੀ ਕਿ ਸਿੱਖ ਬਹੁਗਿਣਤੀ ਤੋਂ ਡਰਨ ਵਾਲੀ ਕੌਮ ਨਹੀਂ। ਆਪਣੇ ਹੱਕਾਂ ਲਈ ਵੱਡੀਆਂ ਤੋਂ ਵੱਡੀਆਂ ਮੁਸ਼ਕਲਾਂ ਨਾਲ ਟੱਕਰ ਲਾਉਣ ਦੇ ਸਮਰੱਥ ਹਨ। ਉਨ੍ਹਾਂ ਅੱਗੇ ਭਾਰਤੀ ਫੌਜ ਵੱਲੋਂ ਮੁਕਾਬਲਾ ਕਰਨ ਵਾਲਾ ਜਨਰਲ ਬਰਾੜ ਸੰਤ ਜਰਨੈਲ ਸਿੰਘ ਜੀ ਖਾਲਸਾ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਬਾਰੇ ਲਿਖਦਾ ਹੈ ਕਿ ਉਨ੍ਹਾਂ ਐਸਾ ਜ਼ੋਰ ਦਾ ਮੁਕਾਬਲਾ ਕੀਤਾ ਜੇ ਮੇਰੇ ਕੋਲ ਅਜਿਹੇ ਜੁਆਨਾਂ ਦੀ ਤਿੰਨ ਡਵੀਜ਼ਨ ਫੌਜ ਵੀ ਹੋਵੇ ਤਾਂ ਮੈਂ ਕਿਸੇ ਦਿਨ ਵੀ ਜਿਆ ਦੇ ਛੱਕੇ ਛੁਡਾ ਸਕਦਾ ਹਾਂ। ਮੈਂ ਬਹੁਤ ਲੜਾਈਆਂ ਦੇਖੀਆਂ ਹਨ, ਪਰ ਮੈਂ ਅਜਿਹਾ ਕਦੇ ਨਹੀਂ ਦੇਖਿਆ ਕਿ ਸਭ ਨੂੰ ਅੱਗੇ ਹੋ ਕੇ ਮਰਨ ਲਈ ਚਾਅ ਚੜ੍ਹਿਆ ਹੋਵੇ, ਉਹ ਬਹੁਤ ਵਚਨਬੱਧ ਸਨ ਅਤੇ ਉਨ੍ਹਾਂ ਵਿੱਚ ਰਤੀ ਵੀ ਘਬਰਾਹਟ ਨਹੀਂ ਸੀ। ਇਹੀ ਭਾਵਨਾ ਸੰਤ ਜੀ ਆਪਣੀ ਕੌਮ ਵਿੱਚ ਪੈਦਾ ਕਰਨਾ ਚਾਹੁੰਦੇ ਸਨ ਅਤੇ ਨਾਲ ਹੀ ਉਨ੍ਹਾਂ ਹਿੰਦੋਸਤਾਨ ਦੇ ਹੁਕਮਰਾਨਾਂ ਦਾ ਧਰਮ ਨਿਰਪੱਖਤਾ ਦਾ ਪਹਿਨਿਆ ਹੋਇਆ ਬੁਰਕਾ ਵੀ ਚਕਨਾਚੂਰ ਕਰ ਦਿੱਤਾ। ਦੁਨੀਆਂ ਦੇ ਸ਼ੀਸ਼ੇ ਵਿੱਚ ਇਨ੍ਹਾਂ ਹੁਕਮਰਾਨਾਂ ਦੀ ਬਦਸੂਰਤ ਸ਼ਕਲ ਇਸ ਤਰ੍ਹਾਂ ਉੱਕਰੀ ਕਿ ਇਹ ਹੁਕਮਰਾਨ ਸਦੀਆਂ ਤੱਕ ਲੱਗੇ ਹੋਏ ਧੱਬਿਆਂ ਨੂੰ ਧੋ ਨਹੀਂ ਸਕਣਗੇ ਤੇ ਨਾਲ ਹੀ ਸੰਤਾਂ ਨੇ ਭਾਰਤੀ ਲੋਕਤੰਤਰ ਦੇ ਅਰਥ ਦੁਨੀਆਂ ਸਾਹਮਣੇ ਦੱਸੇ ਕਿ ਬਹੁਗਿਣਤੀ ਲਈ ਇਸ ਦੇ ਅਰਥ ਉਮੀਦਾਂ ਭਰਪੂਰ ਹਨ ਅਤੇ ਘੱਟ ਗਿਣਤੀ ਲਈ ਵਿਨਾਸ਼ਕਾਰੀ। ਇੱਥੇ ਇਹ ਵੀ ਕਹਿਣਾ ਸਾਰਥਿਕ ਹੋਵੇਗਾ ਕਿ ਜੂਨ 84 ਦੇ ਘੱਲੂਘਾਰੇ ਦੀ ਘਟਨਾ ਤੋਂ ਬਾਅਦ ਦੁਨੀਆਂ ਭਰ ਦੇ ਸਿੱਖਾਂ ਵਿੱਚ ਆਪਣੀ ਵਿਲੱਖਣ ਹਸਤੀ, ਅਤੇ ਸਿੱਖੀ ਵਿਰਸੇ ਪ੍ਰਤੀ ਪੁਰਾਤਨ ਸੋਚ ਦਾ ਅਹਿਸਾਸ ਪੈਦਾ ਹੋਇਆ ਅਤੇ ਵਿਦੇਸ਼ਾਂ ਵਿੱਚ ਵੱਸਦੇ ਸਿੱਖ ਨੌਜਵਾਨ ਜੋ ਆਪਣੇ ਵਿਰਸੇ ਅਤੇ ਸਿੱਖੀ ਸਰੂਪ ਨੂੰ ਪੂਰੀ ਤਰ੍ਹਾਂ ਤਿਲਾਂਜਲੀ ਦੇ ਚੁੱਕੇ ਸਨ ਮੁੜ ਫੇਰ ਆਪਣੇ ਸਿੱਖੀ ਸਰੂਪ ਵਿੱਚ ਪਰਤ ਕੇ ਆਪਣੇ ਸਿੱਖੀ ਵਿਰਸੇ ਨੂੰ ਪਿਆਰਨ, ਸਤਿਕਾਰਨ ਅਤੇ ਪ੍ਰਚਾਰਨ ਲੱਗ ਪਏ। ਇੱਥੋਂ ਤੱਕ ਕਿ ਜੂਨ 84 ਦੇ ਘੱਲੂਘਾਰੇ ਤੋਂ ਬਾਅਦ ਬਹੁਤ ਸਾਰੇ ਸਿੱਖ ਨੌਜਵਾਨਾਂ ਨੇ ਜੋ ਪੱਕੇ ਤੌਰ 'ਤੇ ਵਿਦੇਸ਼ਾਂ ਵਿੱਚ ਵੱਸੇ ਹੋਏ ਸਨ, ਪੰਜਾਬ ਆ ਕੇ ਧਰਮਯੁੱਧ ਮੋਰਚੇ ਵਿੱਚ ਯੋਗਦਾਨ ਪਾਇਆ, ਜੇਲ੍ਹਾਂ ਕੱਟੀਆਂ ਅਤੇ ਸ਼ਹਾਦਤਾਂ ਦਿੱਤੀਆਂ। ਸਿੱਖ ਮਨਾਂ ਅੰਦਰ ਸਿੱਖੀ ਪ੍ਰਤੀ ਐਸਾ ਵਲਵਲਾ ਪੈਦਾ ਹੋਇਆ ਜੋ ਨਿਸ਼ਚੇਵਾਚਕ ਹੀ ਜੂਨ 84 ਦੇ ਘੱਲੂਘਾਰੇ ਪ੍ਰਤੀ ਮਹਾਨ ਯੋਧਿਆਂ ਦੀ ਘਾਲਣਾ ਹੀ ਹੈ? ਇਸੇ ਲਈ ਹਰ ਸੱਚੇ ਸਿੱਖ ਦੀ ਮਾਨਸਿਕਤਾ ਸਿੱਖ ਆਗੂ ਦੇ ਰੂਪ ਵਿੱਚ ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ ਨੂੰ ਲੱਭਦੀ ਹੈ।

ਅਖੀਰ ਵਿੱਚ ਸਾਨੂੰ ਸਮੁੱਚੀ ਸਿੱਖ ਕੌਮ ਨੂੰ ਬੜਾ ਸਿਦਕਦਿਲੀ ਨਾਲ ਅਹਿਸਾਸ ਕਰਨਾ ਚਾਹੀਦਾ ਹੈ ਕਿ ਅਸੀਂ ਆਪਣੀ ਵਿਰਾਸਤ ਅਤੇ ਵਿਰਸੇ ਨੂੰ ਸੰਭਾਲਣ ਦਾ ਤਹੱਈਆ ਕਰੀਏ। ਅੱਜ ਫਿਰ ਸਮੁੱਚੇ ਪੰਥ ਨੂੰ ਢਾਹ ਲਾਉਣ ਲਈ ਗੁਰੂ-ਡੰਮ,ਪਤਿਤਪੁਣਾ, ਨਸ਼ਾ ਖੋਰੀ, ਆਰਥਿਕ ਤਬਾਹੀ, ਅਸ਼ਲੀਲ ਸੱਭਿਅਤਾ ਰਾਹੀਂ ਤਬਾਹੀ ਦੇ ਕੰਢੇ ਵੱਲ ਧੱਕਿਆ ਜਾ ਰਿਹਾ ਹੈ ਅਤੇ ਮੈਨੂੰ ਇਹ ਕਹਿਣ ਵਿੱਚ ਵੀ ਕੋਈ ਝਿਜਕ ਨਹੀਂ ਕਿ ਸਿੱਖੀ ਨਾਲ ਥੋੜ੍ਹਾ ਜਿਹਾ ਵੀ ਸਿਦਕ ਰੱਖਣ ਵਾਲੇ ਗੁਰਸਿੱਖਾਂ ਦੀ ਮਾਨਸਿਕਤਾ ਤੇ ਸੰਤ ਬਾਬਾ ਜਰਨੈਲ ਸਿੰਘ ਵੱਲੋਂ ਕਹੇ ਗਏ ਅਨਮੋਲ ਵਚਨਾਂ ਦਾ ਕਦੇ ਨਾ ਕਦੇ ਜ਼ਰੂਰ ਬੋਝ ਪੈਂਦਾ ਹੋਵੇਗਾ। ਜਾਗਦਿਆਂ ਅਤੇ ਸੁੱਤਿਆਂ ਜ਼ਰੂਰ ਸਾਡੇ ਧੁਰ ਅੰਦਰ



**ਕੁਰਬਾਨ ਹੋ ਗਏ ਜੋ ਸਿੱਖੀ ਸਮ੍ਹਾ 'ਤੇ , ਤਾਰ ਉਨ੍ਹਾਂ ਦਾ ਮੁੱਲ ਨਹੀਂ ਸਕਦੇ।**
**ਸ਼ਾਨ ਸਿੱਖੀ ਦੀ ਤਖ਼ਤ ਜੋ ਢਾਹਿਆ, ਜੂਨ ਚੁਰਾਸੀ ਦਾ ਭੁੱਲ ਨਹੀਂ ਸਕਦੇ।**

ਆਵਾਜ਼ ਉੱਠਦੀ ਹੋਵੇਗੀ ਕਿ ਕਦੋਂ ਪੰਥ ਦੀਆਂ ਗੂੰਜਾਂ ਪੈਣਗੀਆਂ ਅਤੇ ਆਰ.ਐੱਸ.ਐੱਸ.ਵਰਗੀਆਂ ਜਨਸੰਘੀ ਨੀਤੀਆਂ ਦੀ ਜਕੜ ਵਿੱਚ ਫਸੀ ਹੋਈ ਸਿੱਖ ਲੀਡਰਸ਼ਿਪ ਤੋਂ ਕਿਵੇਂ ਅਤੇ ਕਦੋਂ ਇਜ਼ਾਜਤ ਮਿਲੇਗੀ ਤੇ ਕਦੋਂ ਸੁਰਖਰੂ ਹੋ ਕੇ ਹਲੀਮੀ ਰਾਜ ਦੀ ਲੋਅ ਦਾ ਅਹਿਸਾਸ ਕਰ ਸਕਾਂਗੇ। ਕਲਗੀਧਰ ਪਾਤਸ਼ਾਹ ਦੇ ਪੁੱਤਰੋ ਤਦੋਂ ਤੱਕ ਇਹ ਸੰਭਵ ਨਹੀਂ ਜਦ ਤੱਕ ਖ਼ਾਲਸਾ ਮੇਰੋ ਰੂਪ ਹੈ ਖਾਸ ਦੇ ਹਮਰਾਹੀ ਬਣ ਕੇ ਸਾਬਤ-ਸੂਰਤ ਸਰੂਪ ਨੂੰ ਧਾਰਨ ਨਹੀਂ ਕਰ ਲੈਂਦੇ ਅਤੇ ਖੰਡੇ ਦਾ ਅੰਮ੍ਰਿਤ ਛੱਕ ਕੇ ਪੁੱਤਰਾਂ ਦੇ ਦਾਨੀ, ਬਾਪੂ ਦੀ ਗੋਦ ਵਿੱਚ ਨਹੀਂ ਜਾ ਬੈਠਦੇ ਤੇ ਜਦੋਂ ਤੱਕ ਸਾਡੀ ਜ਼ਿੰਦਗੀ ਦਾ ਆਧਾਰ ਨਹੀਂ ਬਣ ਜਾਂਦਾ 'ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ, ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ"।

***ਭੁੱਲਾਂ ਚੁੱਕਾਂ ਲਈ ਖ਼ਾਲਸਾ ਪੰਥ ਖਿਮਾਂ ਕਰੇ।***

**ਵਾਹਿਗੁਰੂ ਜੀ ਕਾ ਖ਼ਾਲਸਾ। ਵਾਹਿਗੁਰੂ ਜੀ ਕੀ ਫ਼ਤਹਿ॥**


**ਗੁਰੂ ਪੰਥ ਦਾ ਦਾਸ**

**ਸਿੰਘ ਸਾਹਿਬ ਭਾਈ ਜਸਵੀਰ ਸਿੰਘ ਖ਼ਾਲਸਾ,**
**ਸਾਬਕਾ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ।**